# ਵਰਿਆਮ

ਤ੧ਵਾਂ ਸਾਲ

ਨਵੰਬਰ, ੨੦੦੫



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ - ਜੱਪ ਪ੍ਰਯੋਗ ਸ੍ਰੀ ਭੈਣੀ ਸਾਹਿਬ

ਤਸਵੀਰਾਂ : ਸੁਰਤ ਪਾਲ ਸਿੰਘ



ਪ੍ਰਧਾਨ ਮੰਤਰੀ ਸ. ਮਨਮੋਹਨ ਸਿੰਘ, ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ (ਸੰਪੂਰਨ) ਲੁਧਿਆਣਾ,
ਦਾ ਉਦਘਾਟਨ ਕਰਨ ਆਏ, ਸਤਿਗੁਰੂ ਜਗਜੀਤ ਸਿੰਘ ਜੀ ਤੋਂ ਅਸ਼ੀਰਵਾਦ ਪ੍ਰਾਪਤ ਕਰਦੇ ਹੋਏ। (੨੩ ਸਤੰਬਰ, ੨੦੦੫)




ਪ੍ਰਧਾਨ ਮੰਤਰੀ ਸ. ਮਨਮੋਹਨ ਸਿੰਘ ਬਟਨ ਦਬਾ ਕੇ ਹਸਪਤਾਲ ਦਾ ਉਦਘਾਟਨ ਕਰਦੇ ਹੋਏ। ਮੁਖਮੰਤਰੀ ਪੰਜਾਬ
ਕੈਪਟਨ ਅਮਰਿੰਦਰ ਸਿੰਘ, ਸ. ਹ.ਸ. ਹੰਸਪਾਲ, ਸ. ਉਦੈ ਸਿੰਘ ਵੀ ਸਤਿਗੁਰੂ ਜੀ ਦੀ ਹਜ਼ੂਰੀ 'ਚ ਖੜੇ ਹਨ।

# ਵਰਿਆਮ

ਨਵੰਬਰ -੨੦੦੫
ਜਿਲਦ-੩੧
ਅੰਕ- ੧

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'

ਫਤਰ ਦਾ ਪਤਾ:
ਸਿਕ ਵਰਿਆਮ
ਡੋਵਾਲੀ ਰੋਡ
ਾਹਮਣੇ ਸੈਂਟਰਲ ਟਾਊਨ)
ਲੰਧਰ- ੧੪੪੦੦੧
ਨ-ਦਫਤਰ : ੨੨੨੨੫੪੩
ਘਰ : ੨੪੫੬੨੮੯

Office Address :
Monthly WARIAM
(Punjabi)
Ladowali Road.
Opp. Central Town,
Jalandhar-144001
Ph. : 2222543 (O)
2456289 (R)

## ਵਰਿਆਮ ਦੇ ਦਰ

| | |
|---|---|
| ਹ ਅੰਕ | ੧੫-੦੦ |
| ਲਾਨਾ ਚੰਦਾ | ੧੫੦-੦੦ |
| ਸ ਸਾਲ ਲਈ | ੬੦੦-੦੦ |
| ਵਨ ਮੈਂਬਰ | ੧੫੦੦-੦੦ |
| ਦੇਸ਼ ਲਈ | ੨੫ ਪੌਂਡ ਜਾਂ ੩੫ ਡਾਲਰ ਅਮਰੀਕੀ |

ਵਾਈ ਡਾਕ ਰਾਹੀਂ
ਕ ਡਰਾਫਟ Monthly Wariam ਜਾਂ ਕੇਵਲ Wariam ਦੇ
ਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਈ ਪ੍ਰਵਾਨ ਹੈ।

## ਤਤਕਰਾ

# ਗੁਰੂ ਨਾਨਕ

ਜੇ ਇਸ ਚਰਚਾ ਨੂੰ ਲਾਂਭੇ ਕਰ ਦਈਏ ਕਿ ਗੁਰੂ ਨਾਨਕ ਦੇਵ ਜੀ ਦਾ ਜਨਮ ਕੱਤਕ ਵਿਚ ਹੋਇਆ ਕਿ ਵੈਸਾਖ ਵਿਚ ਤਾਂ ਵੀ ਇਕ ਗਲ ਤਾਂ ਪ੍ਰਮਾਨਿਤ ਹੈ ਕਿ ਇਹ ਪੁਰਬ ਵਿਆਪਕ ਪੱਧਰ ਤੇ ਮਨਾਇਆ ਨਵੰਬਰ ਵਿਚ ਹੀ ਜਾਂਦਾ ਹੈ– ਕੱਤਕ ਦੀ ਪੂਰਨ ਮਾਸ਼ੀ ਨੂੰ।

ਹੁਣ ਤਕ ਗੁਰੂ ਨਾਨਕ ਦੇਵ ਜੀ ਬਾਰੇ ਚਰਚਾ ਕਰਦਿਆਂ, ਦੀਵਾਨ ਵਖਿਆਨ ਸੁਣਦਿਆਂ ਅਤੇ ਸਾਖੀਆਂ ਪੜ੍ਹਦਿਆਂ ਇਹ ਹੀ ਅੰਦਾਜ਼ਾ ਲੱਗਦਾ ਹੈ ਕਿ ਗੁਰੂ ਜੀ ਬਾਰੇ ਸਭ ਕੁਝ ਜਾਣ ਪਛਾਣ ਲਿਆ ਗਿਆ ਹੈ। ਵੱਖ ਵੱਖ ਵਿਦਵਾਨਾਂ, ਵਿਚਾਰਵਾਨਾਂ ਨੇ ਵੱਖ ਵੱਖ ਅੰਦਾਜ਼ ਤੋਂ ਗੁਰੂ ਜੀ ਨੂੰ ਬਿਆਨ ਕੀਤਾ ਹੈ। ਭਾਈ ਗੁਰਦਾਸ ਨੇ ਕਿਹਾ ਕਿ ਪਾਪ ਗਰਾਸੀ ਪ੍ਰਿਥਵੀ ਦੀ ਪੁਕਾਰ ਸੁਣ ਕੇ ਗੁਰੂ ਨਾਨਕ ਜੀ ਨੂੰ ਜਗ ਤੇ ਭੇਜਿਆ ਗਿਆ। ਭਾਈ ਨੰਦ ਲਾਲ ਆਖਦੇ ਹਨ, ਆਪ ਹੀ ਨਾਰਾਇਣ ਗੁਰੂ ਨਾਨਕ ਦਾ ਰੂਪ ਧਾਰ ਕੇ ਇਸ ਧਰਤੀ ਤੇ ਆਇਆ (ਗੁਰੂ ਨਾਨਕ ਆਮਦ ਨਰਾਇਨ ਸਰੂਪ॥ ਹੁਮਾਨਾ ਨਿਰੰਜਨ ਨਿਰੰਕਾਰ ਰੂਪ॥)। ਭੱਟਾਂ ਨੇ ਸਵਈਆਂ ਵਿਚ ਸਾਰੇ ਭਗਤਾਂ ਚੋਂ ਸਰਵੋਤਮ ਅਤੇ ਪਹਿਲੇ ਜੁਗਾਂ ਵਿਚ ਆਏ ਬਾਵਨ, ਰਾਮ, ਕ੍ਰਿਸ਼ਨ ਅਵਤਾਰਾਂ ਦੀ ਸੰਗਲੀ ਵਿਚ ਰੱਖਦਿਆਂ ਕਲਿਜੁਗ ਦਾ ਅਵਤਾਰ ਦੱਸਿਆ ਹੈ ਭਾਵ ਰਾਮ, ਕ੍ਰਿਸ਼ਨ ਵਾਂਗ ਗੁਰੂ ਨਾਨਕ ਵੀ ਵਿਸ਼ਨੂੰ ਦਾ ਅਵਤਾਰ ਹਨ (ਇਹ ਗਲ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਦਰਜ ਹੈ) ਪਰ ਆਪ ਗੁਰੂ ਨਾਨਕ ਦੇਵ ਜੀ ਨੇ ਇਹ ਹੀ ਦਸਿਆ ਹੈ ਕਿ ਮੈਨੂੰ ਕੋਈ ਭੂਤਨਾ, ਬੇਤਾਲਾ ਅਤੇ ਕੋਈ ਵਿਚਾਰਾ ਆਦਮੀ ਹੀ ਆਖਦਾ ਹੈ (ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥ ਕੋਈ ਆਖੈ ਆਦਮੀ ਨਾਨਕ ਵੇਚਾਰਾ) ਉਹਨਾਂ ਆਪਨੇ ਆਪ ਨੂੰ "ਨੀਚਾ ਅੰਦਰਿ ਨੀਚ ਜਾਤਿ" ਕੇਵਲ ਆਖਿਆ ਹੀ ਨਹੀਂ, ਸਗੋਂ ਆਮ ਤੌਰ ਤੇ ਜ਼ਾਤ ਵਿਚ ਨੀਵੇਂ ਗਿਣੇ ਜਾਂਦੇ ਪਰ ਅਮਲ ਅਤੇ ਵਿਚਾਰਾਂ ਵਿਚ ਉਚੇ ਲੋਕਾਂ ਨਾਲ ਦੋਸਤੀ ਵੀ ਪਾਈ ਅਤੇ ਉਹਨਾਂ ਨੂੰ ਨਿਵਾਜਿਆ ਵੀ। ਭਾਵੇਂ ਅਜ ਕਲ ਗੁਰੂ ਨਾਨਕ ਦੇ ਪੈਰੋਕਾਰਾਂ ਦਾ ਚਲਨ ਸੋਨੇ ਦੀਆਂ ਪਾਲਕੀਆਂ ਅਤੇ ਗੁੰਬਦਾਂ ਵਾਲਾ ਹੋ ਗਿਆ ਹੈ। ਵਡੇ ਵਡੇ ਲੰਗਰ, ਸੋਹਣੇ ਤੋਂ ਸੋਹਣਾ ਕਪੜਾ, ਚੰਦੋਏ ਚਾਨਣੀਆਂ ਸਭ ਨੂੰ ਮਾਤ ਪਾ ਰਹੇ ਹਨ ਪਰ ਗੁਰੂ ਜੀ ਆਪ ਤਾਂ ਕੁਝ ਹੋਰ ਸਾਬਤ ਕਰਦੇ ਹਨ। ਭਾਈ ਬਾਲੇ ਵਾਲੀ ਜਨਮ ਸਾਖੀ ਦੇ ਸ਼ਬਦਾਂ ਵਿਚ

"ਗੁਰੂ ਨਾਨਕ ਜੀ ਨੇ ਸੱਜੇ ਹੱਥ ਕੋਧਰੇ ਦੀ ਰੋਟੀ ਲੀਤੀ ਲਾਲੋ ਦੀ ਤੇ ਖੱਬੇ ਹੱਥ ਲੁਚੀਆਂ ਕਚੂਰੀਆਂ ਲੀਤੀਆਂ ਮਲਕ ਭਾਗੋ ਦੀਆਂ ਤਾਂ ਦੋਵੇਂ ਹੱਥ ਝੁਪੀੜੇ। ਕੋਧਰੇ ਦੀ ਰੋਟੀ ਵਿਚੋਂ ਦੁੱਧ ਸਿੰਮਯਾ ਤੇ ਲੁਚੀਆਂ ਕਚੋਰੀਆਂ ਵਿਚੋਂ ਲਹੂ ਸਿੰਮਯਾ। ਜਿਤਨੀ ਮਜਲਸ ਬੈਠੀ ਸੀ ਸਾਰੀ ਤਿਤਨੀ ਬਿਸਮਾਦ ਹੋ ਗਈ।

ਗੁਰੂ ਨਾਨਕ ਕਿਹਾ ਮਲਕ ਭਾਗੋ ਇਹ ਤਾਂ ਆਦਮੀਆਂ ਦੇ ਲਹੂ ਦਾ ਬ੍ਰਹਮ ਭੋਜ ਹਈ। ਇਹ ਰੋਟੀ ਸਾਨੂੰ ਖੁਵਾਇੰਦਾ ਹੈ।"

ਗੁਰੂ ਨਾਨਕ ਲਾਲੋ ਤਰਖਾਣ ਦੇ ਦਰਸ਼ਨ ਕਰਨ ਜਾਂਦੇ ਹਨ, ਦਰਸ਼ਨ ਦੇਣ ਨਹੀਂ। "ਚਲ ਮਰਦਾਨਾ ਹਿਕ ਤ੍ਰਖਾਣ ਲਾਲੋ ਏਮਨਾਬਾਦ ਦੇ ਪਰਗਣੇ ਰਹਿੰਦਾ ਹੈ ਅਤੇ ਸਾਧ ਹੈ ਉਸ ਦਾ ਦਰਸ਼ਨ ਕਰ ਆਵੀਐ" (ਭਾਈ ਬਾਲਾ ਜਨਮ ਸਾਖੀ) ਆਪਣੀ ਹਯਾਤੀ ਵਿਚ ਬਾਬਾ ਨਾਨਕ ਸਭ ਮਤ ਮਤਾਂਤਰਾਂ ਵਾਲਿਆਂ ਨੂੰ ਮਿਲੇ। ਵਾਰਤਾਲਾਪ ਕੀਤੀ ਕੁਝ ਸੁਣਿਆ ਅਤੇ ਕਿਹਾ। ਹਿੰਦੂ, ਮੁਸਲਮਾਨ ਜੋਗੀ ਜੰਗਮ ਨਾਥ ਪੀਰ ਫਕੀਰ ਸਭ ਗੁਰੂ ਨਾਨਕ ਦਾ ਪਰਿਵਾਰ ਸੀ। ਗੁਰੂ ਨਾਨਕ ਨੇ ਪਰਮਾਤਮਾ ਨੂੰ ਬਹੁਤ ਵਿਆਪਕ ਰੂਪ ਵਿਚ ਵੇਖਿਆ। ਸੂਰਜ ਅਤੇ ਚੰਦਰਮਾ ਹਵਾ ਪਾਣੀ ਉਸ ਦੀ ਆਰਤੀ ਕਰਣ ਵਾਲੇ ਦਸੇ।

ਬਾਬੇ ਨੇ ਕਿਹਾ ਕਿ ਜਿਸਤਰਾਂ ਰੁਤਾਂ ਅਨੇਕ ਹਨ ਪਰ ਉਹਨਾਂ ਦਾ ਸ੍ਰੋਤ ਇਕੋ ਹੈ ਸੂਰਜ, ਇਵੇਂ ਬਹੁਤ ਮਤਮਤਾਂਤਰ ਹਨ ਪਰ ਉਹਨਾਂ ਦਾ ਸੋਮਾ ਇਕ ਹੈ ਪਰਮਾਤਮਾ। ਇਸ ਵਾਸਤੇ ਇਨਸਾਨ ਇਨਸਾਨ ਦਾ ਭਰਾ ਹੈ। ਰੰਗ ਨਸਲ ਜ਼ਾਤ ਭੇਖ ਮੁਲਕ ਭਾਵੇਂ ਕੋਈ ਵੀ ਹੋਵੇ। ਲੋਕ ਕਹਾਵਤ ਨੇ ਥੋਹੜੇ ਸ਼ਬਦਾਂ ਵਿਚ ਗੁਰੂ ਨਾਨਕ ਦੇ ਮਾਰਗ ਦੀ ਨਿਸ਼ਾਨਦੇਹੀ ਕੀਤੀ ਹੈ।

ਬਾਬੇ ਨਾਨਕ ਦਾ ਘਰ ਕਿਹੜਾ ਜਿਸਦਾ ਖੁਲ੍ਹਾ ਵਿਹੜ੍ਹਾ

ਗੁਰੂ ਨਾਨਕ ਦਾ ਉਪਦੇਸ਼, ਸਿਖਿਆ ਬਹੁਤ ਵਿਆਪਕ ਹੈ ਪਰੇ ਤੋਂ ਪਰੇ, ਪਰ ਇਕ ਗਲ ਪੱਕੀ ਹੈ ਬਾਬਾ ਆਪਣੇ ਹਥੀਂ ਘਾਲਣਾ ਕਰ ਕੇ ਕਮਾਈ ਕਰਨ ਦੇ ਹੱਕ ਵਿਚ ਸੀ ਅਤੇ ਫਿਰ ਇਸ ਪਵਿੱਤਰ ਕਮਾਈ ਚੋਂ ਸਮਾਜ ਨੂੰ ਕੁਝ ਦੇਣ ਦੇ ਹੱਕ ਵਿਚ ਸੀ। ਏਹੀ ਉਹਨਾਂ ਦਾ ਕਥਨ ਹੈ ਇਹ ਹੀ ਪੰਥ, ਮਾਰਗ ਹੈ। ਗੁਰੂ ਨਾਨਕ ਦਾ ਪੰਥ (ਰਸਤਾ) ਲੋਕ ਕਲਿਆਣ ਦਾ ਪੰਥ ਹੈ। ਇਹ ਲਾਲੋ ਦੇ ਘਰ ਨੂੰ ਜਾਂਦਾ ਹੈ ਮਲਕ ਭਾਗੋ ਦੇ ਮਹਲ ਨੂੰ ਨਹੀਂ।

## ਤਗੁਰੂ ਜਗਜੀਤ ਸਿੰਘ ਜੀ

ਇਹ ਮਹੀਨਾ ਨਵੰਬਰ (ਮਘਰ) ਸਤਿਗੁਰੂ ਜਗਜੀਤ ਸਿੰਘ ਜੀ ਦਾ ਜਨਮ ਮਹੀਨਾ ਵੀ ਹੈ। ਆਪ ਅਜ ੮੫ ਸਾਲ ਦੇ ਹੋ ਹਨ। ਇਸੇ ਅੰਕ ਵਿਚ ਸ. ਸੁਵਰਨ ਸਿੰਘ ਵਿਰਕ ਹੋਰਾਂ ਦਾ ਇਕ ਲੇਖ ਛਪਿਆ ਹੈ ਪੰਡਿਤ ਰਾਜਿੰਦਰ ਸਿੰਘ ਗੁਰੂਸਰ ਬਾਰੇ। ਤੇ ਵਿਚ ਵੀ ਉਹਨਾਂ ਜ਼ਿਕਰ ਕੀਤਾ ਹੈ। ਇਹ ਸਬੱਬ ਹੈ ਕਿ ਇਸ ਸਮੇਂ ਉਹਨਾਂ ਦਾ ਇਹ ਲੇਖ ਆਇਆ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਦਾ ਮਾਰਗ ਵੀ ਸਰਗਰਮੀ ਨਾਲ ਅਮਨ ਏਕਤਾ ਅਤੇ ਭਾਈਚਾਰੇ ਦਾ ਮਾਰਗ ਹੈ। ਗਰੀਬਾਂ ਤਾਂ ਦੀ ਜੋ ਬਾਂਹ ਸਤਿਗੁਰੂ ਜਗਜੀਤ ਸਿੰਘ ਨੇ ਫੜੀ ਹੈ ਉਸ ਦਾ ਅਜੇ ਤਕ ਮੁਲਾਂਕਣ ਨਹੀਂ ਹੋਇਆ।

ਸਮਾਜ ਨੂੰ ਸਹਿਜੇ ਹੀ ਓਸ ਤੋਰੇ ਤੋਰਿਆ ਹੈ ਕਿ ਭਾਰੀ ਦੁਸ਼ਵਾਰੀਆਂ ਵਿਚੋਂ ਬਚਾ ਲਿਆ ਹੈ।

ਜਿਨਾਂ ਨਾਮ ਸਿਮਰਨ ਉਹਨਾਂ ਆਪ ਕੀਤਾ ਹੈ ਅਤੇ ਆਪਣੇ ਪੈਰੋਕਾਰਾਂ ਤੋਂ ਕਰਾਇਆ ਹੈ ਉਸ ਹਿਸਾਬ ਉੱਚੇ ਤੋਂ ਉੱਚੇ ਪੁਰਖ ਦਾ ਦਰਜਾ ਇਕ ਸਾਧਾਰਣ ਕਿਰਤੀ ਨਾਮਧਾਰੀ ਸਿਖ ਰਖਦਾ ਹੈ। ਨਾਮ ਸਿਮਰਨ ਕਰਨਾ, ਮਾਸ ਸ਼ਰਾਬ ਤੇ ਸਭ ਤਆਂ ਤੋਂ ਪਰਹੇਜ਼, ਦਸਾਂ ਨੌਹਾਂ ਦੀ ਕਰੜੀ ਕਿਰਤ ਕਰਨਾ, ਇਸ ਨੇਕ ਕਮਾਈ ਚੋਂ ਦਾਨ ਪੁੰਨ ਕਰਨਾ ਅਤੇ ਸਭ ਲੋਕਾਂ ਵਿਚ ਸਪਰ ਪਰੇਮ ਬਣਾਈ ਰਖਣਾ, ਸਾਦਾ ਜੀਵਨ ਬਤੀਤ ਕਰਨਾ ਅਤੇ ਹਰ ਪਰਕਾਰ ਪਾਕ ਪਵਿਤਰ ਜੀਵਨ ਬਤੀਤ ਕਰਦਿਆਂ ਨ ਦੁਨੀਆਂ ਵਿਚ ਬਾਵਕਾਰ ਸ਼ਾਨ ਨਾਲ ਜੀਊਣਾ ਇਹ ਇਕ ਆਮ ਨਾਮਧਾਰੀ ਦੇ ਗੁਣ ਹਨ ਅਤੇ ਇਸ ਸਾਰੇ ਪਿਛੇ ਗੁਰੂ ਹਿਬਾਨ ਦੀ ਸਿਖਿਆ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਦਾ ਜਨਮ ਸੰਨ ੧੯੨੦ ਵਿਚ ਹੋਇਆ। ਉਸ ਸਮੇਂ ਸ੍ਰੀ ਭੈਣੀ ਸਾਹਿਬ ਦੇ ਗੁਰੂ ਦਰਾਂ ਦੇ ਰੇ ਵਿਸ਼ੇਸ਼ ਪੁਲੀਸ ਚੌਕੀ ਬੈਠੀ ਸੀ ਜੋ ਆਪ ਦੇ ਜਨਮ ਤੋਂ ਥੋਹੜੀ ਦੇਰ ਬਾਦ ਹੀ ਖ਼ਤਮ ਕੀਤੀ ਗਈ। ਆਪ ਨੇ ਆਪਣੇ ਦਰਸ਼ ਗੁਰੂ ਪਿਤਾ, ਸਤਿਗੁਰੂ ਪ੍ਰਤਾਪ ਸਿੰਘ ਦੀ ਆਗਿਆ ਦਾ ਐਸਾ ਪਾਲਣ ਕੀਤਾ ਜੋ ਇਕ ਮਿਸਾਲ ਹੈ। ਹਰ ਪੁੱਤਰ ਸਤੇ ਵੀ ਅਤੇ ਹਰ ਸਿਖ ਵਾਸਤੇ ਵੀ।

ਨਾਮਧਾਰੀ ਸਮਾਜ ਨੂੰ ਆਪ ਨੇ ਝੋਲੀਆਂ ਭਰ ਭਰ ਖੁਸ਼ਹਾਲੀ ਦਿਤੀ ਹੈ। ਅੱਜ ਇਹ ਬਹੁਤ ਹੀ ਘੱਟ ਗਿਣਤੀ ਵਾਲਾ ਈਚਾਰਾ ਆਪਣੇ ਧਰਮ ਦੀਆਂ ਰਹੁ ਰੀਤਾਂ ਤੇ ਵੀ ਕਾਇਮ ਹੈ ਅਤੇ ਅਰਥ ਚਾਰੇ ਵਲੋਂ ਵੀ ਆਪਣੇ ਪੈਰਾਂ ਤੇ ਖੜਾ ਹੈ।

ਸ਼ਾਦੀ ਵਿਆਹ ਦੇ ਮਾਮਲਿਆਂ ਵਿਚ ਸਮੁਚੀ ਜਨਤਾ ਦੁਖੀ ਹੈ। ਦਾਜ ਦਹੇਜ ਦੇ ਪਾਪ, ਕਤਲ ਅਤੇ ਕਲੇਸ਼ ਤੋਂ ਭਾਰਤ ਦੀ ਨਤਾ ਦਾ ਜੋ ਹਾਲ ਹੈ ਨਿਤ ਦੀਆਂ ਅਖਬਾਰਾਂ ਅਤੇ ਟੈਲੀਵੀਯਨ ਦੀਆਂ ਖਬਰਾਂ ਇਸ ਨਾਲ ਭਰੀਆਂ ਹਨ। ਅਸੀਂ ਸਮਝਦੇ ਹਾਂ ਇਸ ਮਾਮਲੇ ਵਿਚ ਜੋ ਸਫਲ ਅਭਿਆਨ ਸਤਿਗੁਰੂ ਜਗਜੀਤ ਸਿੰਘ ਜੀ ਨੇ ਚਲਾਇਆ ਹੈ ਅਤੇ ਇਸ ਕੋਹੜ ਤੋਂ ਆਪਣੇ ਾਜ ਨੂੰ ਮੁਕਤ ਕੀਤਾ ਹੈ ਇਹ ਇਕਲਾ ਕੰਮ ਹੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਦੁਨੀਆਂ ਦੇ ਸਿਰਮੌਰ ਮਹਾਂਪੁਰਖਾਂ ਵਿਚ ਾ ਕਰ ਦਿੰਦਾ ਹੈ। ਜਿਸ ਸਹਿਜ ਤਰੀਕੇ ਨਾਲ ਨਾਮਧਾਰੀ ਜਗਤ ਵਿਚ ਰਿਸ਼ਤੇ ਨਾਤੇ ਅਤੇ ਵਿਆਹ ਹੋ ਜਾਂਦੇ ਹਨ ਇਹ ਮਧਾਰੀ ਸਮਾਜ ਤੇ ਜੁਗਾਂ ਤੱਕ ਕਾਇਮ ਰਹਿਣ ਵਾਲਾ ਉਪਕਾਰ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦਾ ਸਮੁੱਚਾ ਪਰਿਵਾਰ ਸਖ-ਸੇਵਕ) ਹਥੀਂ ਕਿਰਤ ਕਰਨ ਵਾਲਾ ਹੈ। ਚਾਹੇ ਉਹ ਕਿਸਾਨ ਹੈ, ਇੰਜੀਨੀਅਰ, ਜਾਂ ਵਪਾਰੀ ਹੈ ਉਸ ਦਾ ਦੇਸ਼ ਨੂੰ ਦੇਣਾ ਨਹੀਂ, ਭਾਰੀ ਉਪਕਾਰ ਵੀ ਹੈ। ਅਜ ਨਾਮਧਾਰੀ ਸਮਾਜ ਵਿਚ ਉਚ ਕੋਟੀ ਦੇ ਕਲਾਕਾਰ ਹਨ, ਦੁਨੀਆ ਪੱਧਰ ਤੇ ਸੰਗੀਤ ਚ ਖਿਆਤੀ ਪ੍ਰਾਪਤ। ਸਮੁੱਚੇ ਭਾਰਤ ਦੇ ਸਰਬੋਤਮ ਸੰਗੀਤ ਕਲਾਕਾਰਾਂ ਤੋਂ ਸੰਗੀਤ ਕਲਾ ਦੀ ਖੁਸ਼ਬੋ ਇਕੱਠੀ ਕਰਕੇ ਧਾਰਨ ਕਿਰਸਾਨਾ ਕਾਮਿਆਂ ਦੇ ਬੱਚਿਆਂ ਵਿਚ ਉਹ ਖੁਸ਼ਬੋ ਭਰ ਦਿੱਤੀ ਹੈ। ਅੱਜ ਭਾਰਤ ਦੇ ਸ੍ਰੇਸ਼ਟ ਕਲਾਕਾਰਾਂ ਦੀ ਮਹਿਕ ਣੀ ਸਾਹਿਬ ਦੇ ਜੁਆਨਾਂ ਚੋਂ ਹੀ ਲੱਭ ਜਾਂਦੀ ਹੈ। ਗਾਇਣ ਅਤੇ "ਵਾਦਨ ਕਲਾ ਦੇ ਉਤਕ੍ਰਿਸ਼ਟ ਕਲਾਕਾਰਾਂ" ਦਾ ਜਮਾਵੜਾ ਭੈਣੀ ਸਾਹਿਬ ਵਿਚ ਵੀ ਹੈ ਅਤੇ ਵਿਦੇਸ਼ਾਂ ਵਿਚ ਫੈਲਿਆ ਹੋਇਆ ਹੈ।

ਅਜ ਖੇਡ ਜਗਤ ਵਿਚ ਵੀ ਨਾਮਧਾਰੀ ਜੁਆਨਾਂ ਦੀ ਧਾਂਕ ਹੈ ਇਸ ਵੇਲੇ ਭਾਰਤੀ ਹਾਕੀ ਟੀਮ ਵਿਚ ਦੋ ਨੌਜਵਾਨ ਮਧਾਰੀ ਖੇਡ ਰਹੇ ਹਨ। ਸ੍ਰੀ ਭੈਣੀ ਸਾਹਿਬ ਭਾਰਤ ਦਾ ਇਕੋ ਇਕ ਪਿੰਡ ਹੈ ਜਿਥੇ ਗੈਰ ਸਰਕਾਰੀ ਤੌਰ 'ਤੇ ਹਾਕੀ ਖੇਡਣ ਲਈ ਸਟਰੋਟਰਫ ਲੱਗੀ ਹੋਈ ਹੈ।

ਅਜੇ ਕੱਲ੍ਹ ਦੀ ਗਲ ਹੈ (੨੩ ਸਤੰਬਰ ੨੦੦੫ ਦੀ) ਕਿ ਭਾਰਤ ਦੇ ਪ੍ਰਧਾਨ ਮੰਤਰੀ ਨੇ ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਲੁਧਿਆਣਾ ਦਾ ਉਦਘਾਟਨ ਕੀਤਾ ਹੈ। ਇਹ ਪੰਜਾਬ ਵਿਚ ਮੈਡੀਕਲ ਸਹੂਲਤਾਂ ਵਿਚ ਇਨਕਲਾਬ ਹੈ ਜਿਸ ਦੇ ਦੂਰ ਰਸ ਸਿੱਟੇ ਨਿਕਲਣਗੇ। ਇਸ ਸਮੇਂ ਦੀਆਂ ਕੁਝ ਤਸਵੀਰਾਂ ਇਸ ਅੰਕ ਵੀ ਹਨ।

ਬੰਗਲੌਰ ਲਾਗੇ ਨਾਮਧਾਰੀ ਫਾਰਮ, ਨਾਮਧਾਰੀ ਸੀਡਜ਼ ਇਕ ਹੋਰ ਇੰਕਲਾਬ ਹੈ ਜਿਸ ਦੀ ਧਮਕ ਅੱਜ ਸਾਰੀ ਦੁਨੀਆ ਵਿਚ ਸੁਣੀ ਪਹਿਚਾਨੀ ਜਾ ਰਹੀ ਹੈ। ਇਕ ਹੋਰ ਛੋਟਾ ਜਿਹਾ ਵਰਗ ਹੈ ਲੇਖਕਾਂ ਦਾ। ਇਸ ਵਰਗ ਦੀ ਬਾਂਹ ਸਦਾ ਸਤਿਗੁਰੂ ਜਗਜੀਤ ਸਿੰਘ ਜੀ ਨੇ ਬਗੈਰ ਵਿਤਕਰੇ ਦੇ ਫੜੀ ਹੈ ਅਤੇ ਵੱਡੀਆਂ ਵੱਡੀਆਂ ਸੰਸਾਰ ਪੱਧਰ ਦੀਆਂ ਕਾਨਫਰੰਸਾਂ ਦੀ ਸਰਪ੍ਰਸਤੀ ਕੀਤੀ ਹੈ। ਲੇਖਕਾਂ ਨੂੰ ਬਹੁਤ ਕੀਮਤੀ ਮਾਨ-ਸਨਮਾਨ ਦਿੱਤੇ ਹਨ।

ਇਸਤਰੀ ਵਰਗ ਵਿਸ਼ੇਸ਼ ਧੰਨਵਾਦ ਅਤੇ ਜ਼ਿਕਰ ਦਾ ਪਾਤਰ ਹੈ। ਨੌਜਵਾਨ ਸਿੰਘ ਯੁਵਕਾਂ ਦੇ ਨਾਲ ਨਾਲ ਇਸਤਰੀ ਵਿੰਗ ਬੀਬੀਆਂ ਦਾ ਜਥਾ ਅਤੇ ਉਨ੍ਹਾਂ ਨੂੰ ਉਚ ਪਦਵੀਆਂ, ਪ੍ਰਧਾਨ ਸਕੱਤਰ ਅਤੇ ਸੂਬਾ ਤੱਕ ਦੀਆਂ ਉਪਾਧੀਆਂ ਵੀ ਬਖਸ਼ਿਸ਼ ਕੀਤੀਆਂ ਹਨ।

ਜਿਥੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਲੋਕਾਂ ਦੇ ਚਰਿੱਤਰ ਦਾ ਨਿਰਮਾਣ ਕੀਤਾ ਹੈ ਉਥੇ ਨਾਲ ਇਮਾਰਤਸਾਜ਼ੀ ਵਿਚ ਬਹੁਤ ਨਿਰਮਾਣ ਕਾਰਜ ਕੀਤੇ ਹਨ। ਸ੍ਰੀ ਭੈਣੀ ਸਾਹਿਬ ਦਾ ਵਿਕਾਸ, ਪਿੰਡ ਰਾਈਆਂ ਸਤਿਗੁਰੂ ਰਾਮ ਸਿੰਘ ਜਨਮ ਸਥਾਨ ਦਾ ਨਿਰਮਾਣ ਤੇ ਵਿਕਾਸ, ਲੁਧਿਆਣਾ, ਮਲੇਰਕੋਟਲਾ ਅੰਮ੍ਰਿਤਸਰ ਦੇ ਸ਼ਹੀਦਾਂ ਦੀ ਥਾਂ ਦੀ ਪ੍ਰਾਪਤੀ ਅਤੇ ਉਥੇ ਸ਼ਹੀਦੀ ਸਮਾਰਕਾਂ ਦੀ ਕਾਇਮੀ ਇਕ ਲਗਾਤਾਰ ਚਲਦਾ ਸਿਲਸਿਲਾ ਹੈ। ਜੋ ਚਲੀ ਹੀ ਜਾ ਰਿਹਾ ਹੈ। ਹੋ ਸਕਦਾ ਹੈ ਅਸੀਂ ਗਿਣਦੇ ਥੱਕ ਜਾਈਏ ਪਰ ਸਤਿਗੁਰੂ ਜਗਜੀਤ ਜੀ ਦੀ ਲੋਕਾਈ ਨੂੰ ਦੇਣ ਦਾ ਵੇਰਵਾ ਨਹੀਂ ਮੁੱਕ ਸਕਦਾ। ਪ੍ਰੀਤਮ ਸਿੰਘ ਕਵੀ ਨੇ ਠੀਕ ਹੀ ਲਿਖਿਆ ਸੀ।

ਇਹ ਹੈ ਸੋਮਾ ਪਿਆਰਾਂ ਦਾ
ਖਿਮਾ ਸ਼ੀਲਤਾ ਸੱਚ ਸੁਚ ਸੰਜਮ
ਘੇਰਾ ਇਹਦੇ ਦੀਦਾਰਾਂ ਦਾ

## ਇਕੱਤੀਵੇਂ ਸਾਲ ਵਿਚ

ਵਰਿਆਮ ਇਸ ਅੰਕ ਨਾਲ ਇਕੱਤੀਵੇਂ ਸਾਲ ਵਿਚ ਪਰਵੇਸ਼ ਕਰ ਗਿਆ ਹੈ। ਅਸੀਂ ਅਲਪ ਬੁੱਧੀ ਅਤੇ ਅਲਪ ਵਸੀਲਿਆਂ ਨਾਲ ਇਸ ਨੂੰ ਚਾਲੂ ਰੱਖਣ ਦੇ ਜਤਨ ਵਿਚ ਰਹੇ ਹਾਂ ਅਤੇ ਅਜੇ ਵੀ ਹਾਂ। ਬਗੈਰ ਸਰਕਾਰੀ ਇਸ਼ਤਿਹਾਰਾਂ ਸਹਾਇਤਾ ਅਤੇ ਮਾਨਤਾ ਦੇ ਇਸ ਦਾ ਜਾਰੀ ਰਹਿਣਾ ਗੁਰੂ ਜੀ ਦੀ ਕਰਮਾਤ ਤੋਂ ਘੱਟ ਨਹੀਂ। ਇਸ ਵੇਲੇ ਇਹ ਦੇਸ਼ ਵਿਦੇਸ਼ ਵਿਚ ਵੀ ਜਾਂਦਾ ਹੈ। ਸਾਰੀਆਂ ਮਨ ਦੀਆਂ ਰੀਝਾਂ ਤਾਂ ਨਹੀਂ ਲਾਹੀਆਂ ਜਾ ਸਕਦੀਆਂ ਪਰ ਫਿਰ ਵੀ ਪਾਠਕਾਂ ਨੇ ਬਹੁਤ ਪਿਆਰ ਦਿੱਤਾ ਹੈ। ਕੁਝ ਸੱਜਣ ਸ਼ੁਰੂ ਤੋਂ ਇਸ ਦੇ ਸਹਾਇਕ ਰਹੇ ਹਨ ਕੁਝ ਇਸ ਦੇ ਏਨੇ ਸਮੇਂ ਤੱਕ ਜਾਰੀ ਰਹਿਣ ਕਰ ਕੇ ਰਾਹ ਵਿਚ ਥੱਕ ਵੀ ਗਏ ਹਨ। ਅਸੀਂ ਸਭ ਦੇ ਧੰਨਵਾਦੀ ਹਾਂ। ਬਾਰ ਬਾਰ ਕਹਿੰਦਿਆਂ ਚੰਗਾ ਤਾਂ ਨਹੀਂ ਲਗਦਾ ਪਰ ਫਿਰ ਵੀ ਆਪਣਿਆਂ ਅੱਗੇ ਬੇਨਤੀ ਹੈ ਕਿ ਇਸ ਦੇ ਚੰਦੇ, ਸਹਾਇਤਾ ਅਤੇ ਇਸ਼ਤਿਹਾਰਾਂ ਦੀ ਮਾਇਆ ਜਲਦੀ ਤੋਂ ਜਲਦੀ ਭੇਜਿਆ ਕਰੋ। ਸਾਡੇ ਕੋਲ ਕੋਈ ਪ੍ਰਬੰਧ ਨਹੀਂ ਅਤੇ ਨਾ ਹੀ ਸਮਰਥਾ ਹੈ ਕਿ ਇਸ ਕਾਰਜ ਵਾਸਤੇ ਤੁਹਾਡੇ ਕੋਲ ਪਹੁੰਚ ਕਰੀਏ, ਚਿੱਠੀਆਂ ਸੁਨੇਹੇ ਭੇਜੀਏ ਜਾਂ ਬੰਦਾ ਭੇਜੀਏ। ਤੁਸੀਂ ਮਿਲਵਰਤਨ ਦਿਓਗੇ ਤਾਂ ਤੁਹਾਡੀ ਮਿਹਰਬਾਨੀ ਹੋਵੇਗੀ। ਇਸ ਵਿਚ ਕੁਝ ਊਣਤਾਈਆਂ ਹਨ। ਕੁਝ ਤੁਸੀਂ ਦੱਸਦੇ ਹੋ ਕੁਝ ਸਾਨੂੰ ਪਤਾ ਹਨ ਪਰ ਸਤਿਗੁਰੂ ਸਭ ਦੇ ਪਰਦੇ ਢਕਣ ਵਾਲੇ ਹਨ। ਸਾਡਾ ਵੀ ਢਕਿਆ ਰਹਿੰਦਾ ਹੈ। ਪਰ ਤੁਸੀਂ ਆਪਣੀਆਂ ਚਿੱਠੀਆਂ ਨਿਰ ਸੰਕੋਚ ਭੇਜ ਕੇ ਭਲੇ ਬੁਰੇ ਬਾਰੇ ਸੁਚੇਤ ਜ਼ਰੂਰ ਕਰਦੇ ਰਹੋ। ਲੇਖਕ ਵਰਗ ਨੇ ਬਹੁਤ ਨਿਸ਼ਕਾਮ ਸਹਿਯੋਗ ਦਿੱਤਾ ਹੈ। ਉਨ੍ਹਾਂ ਦਾ ਵੀ ਬਹੁਤ ਬਹੁਤ ਧੰਨਵਾਦ। ਡਾਕ ਮਹਿਕਮੇ ਵਾਲੇ ਸਾਰੇ ਵਰਿਆਮ ਦੇ ਗ੍ਰਾਹਕਾਂ ਦੇ ਐਡਰੈੱਸ ਅਤੇ ਫੋਨ ਨੰਬਰ ਮੰਗਦੇ ਹਨ। ਸੋ ਸਜਣੋ ਆਪਣੇ ਆਪਣੇ ਫੋਨ ਨੰਬਰ ਵੀ ਭੇਜ ਦਿਓ ਤਾਂ ਕਿ ਓਥੇ ਵੇਲੇ ਕੰਮ ਆ ਸਕਣ।

ਬਹੁਤ ਬਹੁਤ ਧੰਨਵਾਦ!

—ਜਗਦੀਸ਼ ਸਿੰਘ ਵਰਿਆਮ

ਪੌਰਾਣਿਕ ਸਾਹਿਤ ਦੇ ਬਹਾਨੇ ਆਧੁਨਿਕ ਗੱਲ ਕਰਨ ਵਾਲਾ ਵਾਰਤਕ ਲੇਖਕ

# ਰਜਿੰਦਰ ਸਿੰਘ 'ਗੁਰੂ ਸਰ'

—ਸੁਵਰਨ ਸਿੰਘ ਵਿਰਕ

ਰਜਿੰਦਰ ਸਿੰਘ ਦਾ ਜਨਮ ੧੯੨੧ ਈ. ਵਿਚ ਪਿਤਾ ਬਾ ਨਾਹਰ ਸਿੰਘ ਅਤੇ ਮਾਤਾ ਉਤਮ ਕੌਰ ਦੇ ਘਰ ਹੋਇਆ। ਬਾ ਨਾਹਰ ਸਿੰਘ, ਸਤਿਗੁਰੂ ਜਗਜੀਤ ਸਿੰਘ ਜੀ ਦੇ ਸਕੇ ਾਮਾ ਜੀ ਸਨ। ਰਜਿੰਦਰ ਸਿੰਘ ਦਾ ਬਚਪਨ ਸ੍ਰੀ ਭੈਣੀ ਾਹਿਬ ਵਿਖੇ ਹੀ ਬਤੀਤ ਹੋਇਆ, ਜਿਥੇ ਉਸ ਦੇ ਦਾਦੀ ਜੀ ਾਮ ਕੌਰ ਜੀ ਜਿਨ੍ਹਾਂ ਨੂੰ ਅੰਬੋ ਜੀ ਵੀ ਕਿਹਾ ਜਾਂਦਾ ਸੀ ਰਿਹਾ ਰਦੇ ਸਨ। ਰਜਿੰਦਰ ਸਿੰਘ ਨਾਮਧਾਰੀ ਵਿਦਿਆਲਾ, ਸ੍ਰੀ ਣੀ ਸਾਹਿਬ ਦੇ ਵਿਦਿਆਰਥੀ ਸਨ। ਇਸ ਤਰ੍ਹਾਂ ਬਚਪਨ ਂ ਜੁਆਨੀ ਚੜ੍ਹਨ ਤੱਕ ਦਾ ਉਹਨ੍ਹਾਂ ਦਾ ਜੀਵਨ ਸਫਰ ਦਸ ਨਾਮਧਾਰੀ ਟਕਸਾਲ ਵਿਚ ਹੀ ਬਤੀਤ ਹੋਇਆ। ਇਥੇ ੀ ਬੇਅੰਤ ਜੀ (ਸਤਿਗੁਰੂ ਜਗਜੀਤ ਸਿੰਘ) ਅਤੇ ਵੱਲਭ ਜੀ ਮਹਾਰਾਜ ਬੀਰ ਸਿੰਘ) ਨਾਲ ਇਕ ਹੀ ਵਿਦਿਆਲੇ ਵਿਚ ਸੱਖਿਆ ਗ੍ਰਹਿਣ ਕਰਨ ਦਾ ਅਵਸਰ ਮਿਲਿਆ। ਬੇਅੰਤ ਜੀ ਤਾਂ ਉਹ ਸਹਿਪਾਠੀ ਹੀ ਸਨ। ਉਨ੍ਹਾਂ ਦੇ ਵਿਚ ਛਿਪੇ ਵਦਵਤਾ ਦੇ ਸਦਗੁਣਾਂ ਨੂੰ ਪਹਿਚਾਣ ਕੇ ਹੀ ਉਨ੍ਹਾਂ ਦੇ ਸਤਾਦ ਹਰਿਭਜਨ ਸਿੰਘ ਜੀ ਨੇ ਉਨ੍ਹਾਂ ਨੂੰ ਪੰਡਿਤ ਉਪਨਾਮ ਖਸ਼ ਦਿੱਤਾ। ਪਿੰਡ ਫਿਰੋਜ਼ਪੁਰ ਜ਼ਿਲ੍ਹੇ ਦੀ ਫਾਜ਼ਿਲਕਾ ਤਹਿਸੀਲ ਵਚ ਗੁਰੂ ਸਰ ਉਨ੍ਹਾਂ ਦਾ ਪਿੰਡ ਸੀ। ਇਸ ਲਈ ਉਹ ਾਲਾਂਤਰ ਵਿਚ ਪੰਡਿਤ ਰਜਿੰਦਰ ਸਿੰਘ ਗੁਰੂ ਸਰ ਦੇ ਨਾਮ ਾਲ ਮਸ਼ਹੂਰ ਹੋਏ। ਆਪਣੇ ਦੋ ਹੋਰ ਪ੍ਰਤਿਭਾਸ਼ਾਲੀ ਜਮਾਤੀਆਂ ੀਤਮ ਸਿੰਘ ਕਵੀ ਅਤੇ ਪ੍ਰੀਤਮ ਸਿੰਘ ਪੰਛੀ ਦੀ ਤਰ੍ਹਾਂ ਭਾਵੇਂ ੇਨ੍ਹਾਂ ਜਿਉਂ ਵੱਡੀ ਮਾਤਰਾ ਵਿਚ ਉਹ ਪੁਸਤਕਾਂ ਤਾਂ ਨਹੀਂ ਕਾਸ਼ਿਤ ਕਰਵਾ ਸਕੇ ਪਰ ਉਨ੍ਹਾਂ ਦੀ ਇਕਲੌਤੀ ਵਾਰਤਕ ਚਨਾ ਜੋ "ਬਾਬਾਣੀਆਂ ਕਹਾਣੀਆਂ' ਦੇ ਨਾਂ ਹੇਠ ਉਨ੍ਹਾਂ ਦੇ ਵਰਗਵਾਸ ਹੋਣ ਤੋਂ ਅੱਠ ਵਰ੍ਹੇ ਮਗਰੋਂ ੨੦੦੦ ਈ. ਵਿਚ ਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ ਨੇ ਪ੍ਰਕਾਸ਼ਿਤ ਕੀਤੀ, ੇਨ੍ਹਾਂ ਨੂੰ ਪੰਜਾਬੀ ਸਾਹਿਤ ਦੇ ਨਾਮਧਾਰੀ ਲੇਖਕਾਂ ਦੀ ਕਤਾਰ ਵਚ ਸਨਮਾਨਿਤ ਸਥਾਨ ਦਿਵਾਉਣ ਲਈ ਕਾਫੀ ਹੈ। ਉਂਝ ਆਪਣੇ ਉਪਰੋਕਤ ਦੋਹਾ ਮਿੱਤਰਾਂ ਕਵੀ ਅਤੇ ਪੰਛੀ ਜਿਉਂ ੋਹ ਨਾਮਧਾਰੀ ਜਗਤ ਦੇ ਹਫਤਾਵਾਰੀ ਪਰਚੇ ਸਤਿਜੁਗ ਦੀ ਪਾਦਨਾ ਵੀ ੧੯੫੨ ਈ. ਤੋਂ ੧੯੫੭ ਈ. ਦੇ ਦਰਮਿਆਨ ਕਰਦੇ ਰਹੇ ਜਦੋਂ ਇਹ ਵੰਡ ਤੋਂ ਬਾਅਦ ਸ੍ਰੀ ਜੀਵਨ ਨਗਰ ਤੋਂ ਛਪਦਾ ਸੀ। ਇਨ੍ਹਾਂ ਵਰ੍ਹਿਆਂ ਵਿਚ ਕਦੇ ਸੰਪਾਦਕ ਸੰਤ ਮੰਗਲ ਸਿੰਘ ਲਾਇਲਪੁਰੀ ਬਣ ਜਾਂਦੇ ਸਨ ਅਤੇ ਕਦੇ ਰਜਿੰਦਰ ਸਿੰਘ ਜੀ। ਸਤਿਜੁਗ ਸਪਤਾਹਿਕ ਤੋਂ ਮਾਸਿਕ ਪੱਤਰ ਦੇ ਰੂਪ ਵਿਚ ਪ੍ਰਕਾਸ਼ਿਤ ਕਰਨ ਦਾ ਸਿਹਰਾ ਵੀ ਰਜਿੰਦਰ ਸਿੰਘ ਹੋਰਾਂ ਦੇ ਸਿਰ ਹੀ ਬੱਝਦਾ ਹੈ। ਉਂਝ ਸਤਿਜੁਗ ਨਾਲ ਉਨ੍ਹਾਂ ਦਾ ਸੰਪਰਕ ਤਾ-ਉਮਰ ਹੀ ਬਣਿਆ ਰਹਿਆ ਸੀ। ਉਨ੍ਹਾਂ ਦਾ ਸ਼ੁਮਾਰ ਸਤਿਜੁਗ ਵਿਚ ਛਪਣ ਵਾਲੇ ਮਾਨਯੋਗ ਲੇਖਕਾਂ ਵਿਚ ਹੁੰਦਾ ਸੀ। ਸਤਿਜੁਗ ਤੋਂ ਇਲਾਵਾ ਮਾਸਿਕ ਵਰਿਆਮ, ਜਲੰਧਰ ਅਤੇ ਨਾਮਧਾਰੀ ਭਾਈਚਾਰੇ ਨਾਲ ਸਬੰਧਿਤ ਹੋਰ ਪਰਚਿਆਂ ਲਈ ਵੀ ਉਹ ਗਾਹੇ-ਬਗਾਹੇ ਲਿਖਦੇ ਰਹਿੰਦੇ ਸਨ।

ਉਨ੍ਹਾਂ ਦੀ ਵਾਰਤਕ ਦੀ ਸ਼ੈਲੀ ਨਿਰੋਲ ਆਪਣੀ ਸੀ। ਉਹ ਤਰਕ ਭਰਪੂਰ, ਦਲੀਲ ਨਾਲ ਆਪਣੀ ਗੱਲ ਪੇਸ਼ ਕਰਨ ਦਾ ਢੰਗ ਜਾਣਦੇ ਸਨ। ਉਨ੍ਹਾਂ ਦੀ ਰਚਨਾ ਵਿਚ ਮੌਜੂਦ ਕਥਾ ਰਸ ਪਾਠਕ ਦੀ ਉਂਗਲੀ ਫੜ ਕੇ ਆਪਣੇ ਨਾਲ ਨਾਲ ਤੋਰਨ ਦੇ ਸਮਰੱਥ ਸੀ। ਗੁਰਬਾਣੀ ਅਤੇ ਹਿੰਦੂ ਪੌਰਾਣਿਕ ਗ੍ਰੰਥਾਂ ਦਾ ਉਤਨਾ ਦਾ ਵਿਸ਼ਾਲ ਅਧਿਅਨ ਆਪਣੀ ਗੱਲ ਅਧਿਕਾਰ ਨਾਲ ਆਖਣ ਵਿਚ ਸਹਾਈ ਹੁੰਦਾ ਸੀ। ਕਿਉਂਕਿ ਉਹ ਕਿਸਾਨ ਪਰਿਵਾਰ ਨਾਲ ਸਬੰਧਿਤ ਸਨ। ਖੇਤੀਬਾੜੀ ਦੇ ਰੁਝੇਵੇਂ ਆਪਣੇ ਹੁੰਦੇ ਹਨ। ਇਸ ਲਈ ਉਹ ਜਿੰਨਾ ਲਿਖ ਸਕਦੇ ਸਨ ਉਨ੍ਹਾਂ ਤੋਂ ਲਿਖਿਆ ਗਿਆ ਨਹੀਂ। ਕੁਝ ਅਭਿਵਿਅਕਤੀ ਦੀ ਭਾਵਨਾ ਦਾ ਵੀ ਆਪੋ ਆਪਣਾ ਸਤਰ ਹੁੰਦਾ ਹੈ। ਇਹ ਤੇ ਸੱਜਣਾਂ ਮਿੱਤਰਾਂ ਦੀਆਂ ਟੁੰਬਣੀਆਂ ਸਨ ਜਿਨ੍ਹਾਂ ਨੇ ਉਨ੍ਹਾਂ ਤੋਂ ਕੁਝ ਨਾ ਕੁਝ ਲਿਖਵਾ ਲਿਆ। ਵੈਸੇ ਵੀ ਫਿਰੋਜ਼ਪੁਰ ਜ਼ਿਲ੍ਹੇ ਦੀ ਇਸ ਦੁਰੇਡੀ ਗੁੱਠ ਵਿਚ ਪੰਜਾਬੀ ਵਾਰਤਕਕਾਰ ਕਿੰਝ ਪ੍ਰਗਟ ਹੁੰਦਾ ਹੈ ?

'ਬਾਬਾਣੀਆਂ ਕਹਾਣੀਆਂ' ਸਿਰਫ ੧੯੯ ਸਫਿਆਂ ਤੇ ਛਪੀ ਇਕ ਵਾਰਤਕ ਪੁਸਤਕ ਹੈ ਪਰ ਇਸਦਾ ਸਾਹਿਤਕ, ਸਾਮਾਜਿਕ, ਸੱਭਿਆਚਾਰਕ ਅਤੇ ਇਤਿਹਾਸਕ ਮਹੱਤਵ ਚੋਖਾ ਹੈ। ਸਾਡੇ ਸਮਕਾਲੀ ਇਤਿਹਾਸ ਦੀਆਂ ਕੁਝ ਗੰਢਾਂ ਨੂੰ ਇਸ ਵਿਚ ਬਾਖੂਬੀ ਖੋਹਲਿਆ ਗਿਆ ਹੈ। ਇਹ ਇਕ ਸੈਜੀਵਨੀ

ਪਰਕ ਰਚਨਾ ਵੀ ਹੈ ਜੋ ਰਜਿੰਦਰ ਸਿੰਘ ਦੇ ਬਚਪਨ ਅਤੇ ਜੁਆਨੀ ਦੀ ਦਹਿਲੀਜ਼ 'ਤੇ ਦਾਖਲ ਹੋਣ ਦੇ ਸਮਿਆਂ ਨੂੰ ਚਿਤਰਦੀ ਹੈ। ਨਾਮਧਾਰੀ ਇਤਿਹਾਸ ਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚੜ੍ਹਦੇ ਸੂਰਜ ਵਰਗੇ ਜਲੌਅ ਨੂੰ ਪੇਸ਼ ਕਰਦੀ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੀ ਗੱਦੀ ਨਸ਼ੀਨੀ ਦੇ ਮਾਰਮਿਕ ਸਾਕੇ ਦਾ ਪਹਿਲੀ ਵੇਰ ਵਿਸਤ੍ਰਿਤ ਵਰਣਨ ਪਾਠਕਾਂ ਨੂੰ ਪੜ੍ਹਨ ਨੂੰ ਮਿਲਦਾ ਹੈ। ਨਾਮਧਾਰੀ ਕੇਂਦਰ ਸ੍ਰੀ ਭੈਣੀ ਸਾਹਿਬ ਦੇ ਸਾਮੁਦਾਇਕ ਜੀਵਨ ਤੇ ਵੀ ਇਹ ਰਚਨਾ ਪੰਛੀ ਝਾਤ ਪਾਉਂਦੀ ਹੈ। ਦ੍ਰਿਸ਼ ਵਰਣਨ ਵਿਚ ਵੀ ਲੇਖਕ ਨੂੰ ਮੁਹਾਰਤ ਹਾਸਲ ਹੈ। ਵਿਅੰਗ ਦੀ ਵਿਧਾ ਨੂੰ ਸਫਲਤਾ ਪੂਰਵਕ ਵਰਣਨ ਵਿਚ ਵੀ ਉਹ ਕਮਾਲ ਕਰ ਗਏ ਹਨ। ਆਪਣੇ ਪਰਿਵਾਰਕ ਪਿਛੋਕੜ ਨੂੰ ਜੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਨਕਾ ਪਰਿਵਾਰ ਦਾ ਵੀ ਪਿਛੋਕੜ ਹੈ, ਉਨ੍ਹਾਂ ਵੇਰਵੇ ਸਹਿਤ ਇਸ ਵਿਚ ਬਿਆਨ ਕੀਤਾ ਹੈ। ਬਾਲ ਸੁਭਾ, ਬੱਚਿਆਂ ਨਾਲ ਸਲੂਕ ਕਰਨ ਦੇ ਚੰਗੇ ਤਰੀਕੇ, ਕਿਸੇ ਨਵ ਉੱਸਰਦੀ ਸ਼ਖਸੀਅਤ ਨੂੰ ਤਰਬੀਅਤ ਦੇਣ ਦੀਆਂ ਜੁਗਤਾਂ ਦਾ, ਸਾਰਥਕ ਵਰਣਨ ਮਿਲਦਾ ਹੈ। ਡੇਰਾ ਭੈਣੀ ਸਹਿਬ ਦੇ ਪ੍ਰਬੰਧਕਾਂ ਦੇ ਸੁਭਾਉ ਬਾਰੇ ਵੀ ਬੇਬਾਕ ਟਿੱਪਣੀਆਂ ਮਿਲਦੀਆਂ ਹਨ।

ਲੇਖਕ ਆਪਣਾ ਪਰਿਵਾਰਕ ਪਿਛੋਕੜ 'ਅਗਨੀ ਪੁੱਤਰ' ਪ੍ਰਿਥਵੀ ਰਾਜ ਚੌਹਾਨ ਨਾਲ ਜੋੜ ਕੇ ਆਪਣੇ ਚੰਦਰ ਬੰਸੀ ਹੋਣ ਬਾਰੇ ਦੱਸਦਾ ਹੈ। ਚੌਹਾਨ ਜੈਸਲਮੇਰ ਤੋਂ ਉੱਠ ਕੇ ਦਿੱਲੀ ਤੇ ਕਬਜ਼ਾ ਕਰ ਲੈਂਦਾ ਹੈ ਅਤੇ ਕਨੌਜ ਦੇ ਬਾਦਸ਼ਾਹ ਜੈ ਚੰਦ ਦੀ ਈਰਖਾ ਵਿਹਾਜ ਲੈਂਦਾ ਹੈ। ਇਸੇ ਜੈ ਚੰਦ ਦੀ ਪੁੱਤਰੀ 'ਸੰਯੋਗਤਾ' ਨੇ ਪਿਤਾ ਦੀ ਵਿਰੋਧਤਾ ਦੇ ਬਾਵਜੂਦ ਪ੍ਰਿਥਵੀ ਰਾਜ ਚੌਹਾਨ ਨੂੰ ਵਰ ਲਿਆ ਸੀ। 'ਸੰਯੋਗਤਾ ਸੁਅੰਬਰ' ਦੀ ਕਥਾ ਨੂੰ ਬਿਆਨ ਕੇ ਲੇਖਕ ਆਪਣੀ ਭੂਆ ਬੀਬੀ ਵੀਰੋ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਨੰਦ ਕਾਰਜ ਬਾਰੇ ਪੂਰਵ ਆਭਾਸ ਕਰਵਾ ਦਿੰਦਾ ਹੈ। ਇਸ ਸੰਯੋਗਤਾ ਦੀ ਤੀਸਰੀ ਜਾਂ ਚੌਥੀ ਪੀਹੜੀ ਸੂਰਬੀਰ 'ਸੋਹੂ' ਪੈਦਾ ਹੋਇਆ ਜਿਸ ਦੀ ਸ਼ਕਤੀ ਨੂੰ ਦਰਸਾਉਂਦੀ ਕਹਾਵਤ ਪ੍ਰਚਲਤ ਹੈ—

"ਸੋਹੂ ਦੀ ਸਾਂਗ ਸਵਾ ਮਣ ਸੋਨਾ"

ਇਸੇ ਸੋਹੂ ਦੇ ਨਾਂਅ ਤੇ ਜੱਟਾਂ ਦੀ ਇਕ ਗੋਤ ਪਈ ਜੋ ਹੁਣ ਪੰਜਾਬ, ਹਰਿਆਣਾ, ਰਾਜਸਥਾਨ ਅਤੇ ਪਾਕਿਸਤਾਨ ਤੱਕ ਫੈਲੇ ਹੋਏ ਹਨ ਭਾਵ ਹਿੰਦੂ ਸਿੱਖ ਅਤੇ ਮੁਸਲਮਾਨ, ਤਿੰਨਾ ਧਰਮਾਂ ਵਿਚ ਹੀ ਇਸ ਗੋਤ ਦੇ ਜੱਟ ਮੌਜੂਦ ਹਨ। ਇਸ ਸੋਹੂ ਸਰਦਾਰ ਦੀ ਪੰਜਵੀਂ ਸੱਤਵੀਂ ਜਾਂ ਕਿਸੇ ਹੋਰ ਹੇਠਲੀ ਪੀੜ੍ਹੀ ਵਿਚ 'ਸ੍ਰੀ ਜੈ ਕਿਸ਼ਨ' ਹੋਏ ਜਿਨ੍ਹਾਂ ਦੀ ਨੋਹਰ ਭਾਦਰਾ ਕੋਲ ਪਿੰਡ ਕਰਨਪੁਰਾ ਵਿਚ ਵੱਡੀ ਜਗੀਰ ਸੀ, ਬਰਾਨੀ ਭੂਮੀ ਦੇ ਹਜ਼ਾਰਾਂ ਏਕੜ ਅਤੇ ਹਜ਼ਾਰਾਂ ਹੀ ਊਠ, ਗਾਈਆਂ, ਭੇਡਾਂ, ਬੱਕਰੀਆਂ। ਇਸੇ ਚੌਧਰੀ ਜੈ ਕਿਸ਼ਨ ਦੇ ਘਰ ਚੌ. ਹਮੀਰ ਸਿੰਘ ਪੈਦਾ ਹੋਏ। ਮਹਾਂ ਕਾਲ ਦੀਆਂ ਹਾਲਤਾਂ ਦੇ ਸਤਾਏ, ਸਰਹਿੰਦ ਨਹਿਰ ਦੀ ਆਵਾਈ ਦੀ ਸੋਅ ਸੁਣ ਕੇ ਚੌ. ਹਮੀਰ ਸਿੰਘ ਨੇ ਬਠਿੰਡਾ ਇਲਾਕੇ ਦੇ ਜੋਗੇ ਵਾਲਾ ਪਿੰਡ ਵਿਚ ਬਾਰਾਂ ਸੌ ਘੁਮਾਂ ਜ਼ਮੀਨ ਖਰੀਦ ਲਈ। ਚੌ. ਹਮੀਰ ਸਿੰਘ ਨੇ ਮਾਲਵੇ ਵਿਚ ਆ ਕੇ ਅੰਮ੍ਰਿਤ ਛੱਕ ਲਿਆ ਅਤੇ ਮਲਕਾਣੇ ਦੇ ਸਿੱਧੂ ਸਰਦਾਰਾਂ ਦੇ ਪਰਿਵਾਰ ਵਿਚ ਪਹਿਲੀ ਘਰ ਦੀ ਤੋਂ ਉਲਾਦ ਨਾ ਹੋਣ ਕਾਰਨ ਦੂਸਰਾ ਵਿਆਹ ਕਰਵਾ ਲਿਆ। ਜੋਗੇਵਾਲੇ ਦੀ ਪਟਿਆਲਾ ਰਿਆਸਤ ਦੀ ਜ਼ਮੀਨ ਗਿਰਵੀ ਕਰ ਕੇ ਸ. ਹਮੀਰ ਸਿੰਘ ਨੇ ਫਿਰੋਜ਼ਪੁਰ ਜ਼ਿਲ੍ਹੇ ਦੇ ਅੰਗਰੇਜ਼ੀ ਇਲਾਕੇ ਵਿਚ ਜਿਧਰ ਨਹਿਰੀ ਪਾਣੀ ਪੁੱਜਣ ਵਾਲਾ ਸੀ, ਕਾਫੀ ਜ਼ਮੀਨ 'ਤੇ ਕਬਜ਼ਾ ਕਰ ਕੇ ਪਿੰਡ ਰੱਤਾ ਵਾਸ ਦੀ ਨੀਂਹ ਧਰ ਦਿੱਤੀ। ਬਾਕੀ ਜ਼ਮੀਨ ਰਿਸ਼ਤੇਦਾਰਾਂ ਵਿਚ ਵੰਡ ਦਿੱਤੀ। ਇਹ ਇਲਾਕਾ ਜਿਸ ਦੀ ਸਬਤਹਿਸੀਲ ਉਸ ਸਮੇਂ ਫਾਜ਼ਿਲਕਾ ਸੀ, ਵੱਡੀ ਤਹਿਸੀਲ ਇਸਦੀ ਸਿਰਸਾ ਸੀ। ਰਜਿੰਦਰ ਸਿੰਘ ਹੋਰਾਂ ਨੂੰ ਟਪਲਾ ਲੱਗਾ ਹੈ, ਉਦੋਂ ਇਸ ਇਲਾਕੇ ਦਾ ਜ਼ਿਲ੍ਹਾ ਹੀ ਸਿਰਸਾ ਸੀ। ਇਸ ਪਿੰਡ 'ਰੱਤਾ ਵਾਸ' ਦੇ ਆਲੇ ਦੁਆਲੇ ਸਿੱਖ ਸਰਦਾਰਾਂ ਅਤੇ ਮੁਸਲਮਾਨ ਪੀਰਾਂ ਦੇ ਚੋਖੇ ਪਿੰਡ ਸਨ। ਹਮੀਰ ਸਿੰਘ ਹਿੰਦੀ,ਪੰਜਾਬੀ, ਉਰਦੂ ਜਾਣਦੇ ਸਨ ਅਤੇ ਪਿੰਡ ਦੀ ਲੰਬੜਦਾਰੀ ਵੀ ਉਨ੍ਹਾਂ ਨੂੰ ਮਿਲ ਗਈ। ਮੁਸਲਮਾਨ ਕਿਸਾਨਾਂ ਦੀ ਵਾਹੀ ਬਹੁਤ ਹੀ ਪੱਛੜੀ ਸੀ। ਉਹ ਹੁੱਕਾ ਪੀਣ ਦੇ ਬਹੁਤ ਸ਼ੌਕੀਨ ਸਨ। ਹੁੱਕੇ ਵੀ ਸਾਰਿਆਂ ਕੋਲ ਨਹੀਂ ਸਨ ਹੁੰਦੇ। ਇਸ ਲਈ ਉਨ੍ਹਾਂ ਨੇ ਹਲ ਖਲ੍ਹਾਰ ਕੇ ਗੁਆਂਢੀਆਂ ਦੇ ਖੇਤਾਂ ਵਿਚ ਜਾ ਕੇ ਹੁੱਕਾ ਪੀਦਿਆਂ ਪੀਦਿਆਂ ਸਾਰਾ ਦਿਨ ਹੀ ਲਾ ਦੇਣਾ ਅਤੇ ਸ਼ਾਮ ਨੂੰ ਆਪਣੀ ਜੋਗ ਸੰਭਾਲਣ ਸਮੇਂ ਅਣਵਾਹੀ ਧਰਤੀ ਵੇਖ ਹਿਰਖ ਕਰਨਾ—

"ਵਾਹੀ ਓਂਹਦੀ ਜਿੰਧੇ ਘਰ ਦੇ ਹੁੱਕੇ"

ਸਿਰਫ ਮਾਮਲਾ ਤਾਰ ਕੇ ਇਕ ਪਿੰਡ 'ਰਾਟਾਂ' ਸ. ਹਮੀਰ ਸਿੰਘ ਦੀ ਮਾਲਕੀ ਵਿਚ ਆ ਰਲਿਆ। ਇਕ ਪਿੰਡ ਰਿਆਸਤ ਬਹਾਵਲਪੁਰ ਵਿਚ ਖਰੀਦ ਲਿਆ। ਸ. ਹਮੀਰ ਸਿੰਘ ਦੇ ਘਰ ਇਕ ਪੁੱਤਰੀ ਅਤੇ ਦੋ ਪੁੱਤਰ ਸੱਦਾ ਸਿੰਘ ਅਤੇ ਸੁੰਦਰ ਸਿੰਘ ਪੈਦਾ ਹੋਏ। ਸ. ਸੁੰਦਰ ਸਿੰਘ ਦੇ ਘਰ ਤਿੰਨ ਪੁੱਤਰਾਂ ਕ੍ਰਿਪਾਲ ਸਿੰਘ, ਸੂਬਾ ਮੀਹਾ ਸਿੰਘ ਅਤੇ ਸ. ਨਾਹਰ ਸਿੰਘ ਅਤੇ ਦੋ

ਪੁੱਤਰੀਆਂ ਬੀਬੀ ਹਰਨਾਮ ਕੌਰ ਅਤੇ ਵੀਰੋ ਜੀ ਨੇ ਜਨਮ ਲਿਆ। ਆਪਣੇ ਦਾਦਾ ਅਤੇ ਉਸ ਦੇ ਵੱਡੇ ਭਰਾ ਸੱਦਾ ਸਿੰਘ ਦੀ ਸ਼ਖਸੀਅਤ ਲੇਖਕ ਨੇ ਇਸ ਤਰ੍ਹਾਂ ਚਿਤਰੀ ਹੈ।

"... ਸ. ਸੁੰਦਰ ਸਿੰਘ ਜੀ ਭਰਵੇਂ ਤੇ ਪੂਰੇ ਪੈਸੇ ਜੁਆਨ ਸਨ, ਪਰ ਸੁਭਾਅ ਦੇ ਅਤੀ ਵਿਨਮਰ। ਸਰਦਾਰ ਸੱਦਾ ਸਿੰਘ ਜੀ ਇਨ੍ਹਾਂ ਦੇ ਵੱਡੇ ਭਰਾਤਾ, ਪਿੰਡ ਦੇ ਨੰਬਰਦਾਰ ਸਨ। ਜੋ ਜੁੱਸੇ ਦੇ ਬਹੁਤ ਪਤਲੇ, ਸੁਭਾਅ ਦੇ ਜੋਸ਼ੀਲੇ ਅਤੇ ਧੱਕੜ। ਛੋਟੇ ਭਰਾ ਦੀ ਅਲੈਹਦਾ ਹੋਣ ਪਿਛੋਂ ਭੀ ਨਹੀਂ ਸੀ ਚੱਲਦੀ। ਨੰਬਰਦਾਰ ਆਪਣੀ ਹੀ ਗੱਲ ਮੁੱਖ ਰੱਖਦਾ ਸੀ।"[1]

ਰਿਆਸਤ ਬਹਾਵਲਪੁਰ ਦੇ ਪਿੰਡ ਨੀਲਿਆਂ ਵਾਲੀ ਦਾ ਜ਼ੈਲਦਾਰ ਗੁਰਮੁਖ ਸਿੰਘ ਵੀ ਪਹਿਲਾਂ ਤਾਂ ਕੱਟੜ ਕੂਕਾ ਸੀ। ਹਰੀਪੁਰਾ, ਵੱਡ ਤੀਰਥ ਦਾ ਗੁਰਦੁਆਰਾ ਇਸੇ ਨੇ ਬਣਵਾ ਕੇ ਨਾਮਧਾਰੀ ਸੰਗਤ ਨੂੰ ਅਰਪਣ ਕੀਤਾ ਸੀ। ਸਰਕਾਰੇ ਦਰਬਾਰੇ ਅਸਰ ਰਸੂਖ ਰਖਦਾ ਸੀ। ਬੀਬੀ ਵੀਰੋ ਜੀ ਦਾ ਰਿਸ਼ਤਾ ਸੱਦਾ ਸਿੰਘ ਤੇ ਸੁੰਦਰ ਸਿੰਘ ਹੋਰਾਂ ਜ਼ੈਲਦਾਰ ਦੇ ਪੁਤਰ ਨਾਲ ਕਰਨਾ ਤਹਿ ਕਰ ਲਿਆ। ਪਰ ਜ਼ੈਲਦਾਰ ਬਾਅਦ ਵਿਚ ਸਿੰਘ ਸਭਾ ਲਹਿਰ ਦੀ ਕਾਂਗ ਅਗੇ ਠਹਿਰ ਨਾ ਸਕਿਆ ਅਤੇ ਸਰਕਾਰੀ ਦਬਾਅ ਹੇਠ ਰਿਆਸਤ ਦੀ ਸਿੰਘ ਸਭਾ ਲਹਿਰ ਦਾ ਮੋਢੀ ਬਣ ਗਿਆ। ਇੱਕ ਤੇ ਕੂਕੇ ਸਰਕਾਰ ਦੇ ਕੱਟੜ ਵਿਰੋਧੀ ਤੇ ਸਿੰਘ ਸਭਾ ਵਾਲੇ ਸਰਕਾਰ ਬਰਤਾਨਵੀ ਨੂੰ 'ਹਜ਼ੂਰ ਮਾਈ ਬਾਪ' ਆਖਣ ਵਾਲੇ। ਰਿਸ਼ਤਾ ਟੁੱਟ ਗਿਆ। ਸੱਦਾ ਸਿੰਘ ਨੇ ਖੁੱਲ੍ਹਮਖੁੱਲ੍ਹਾ ਜ਼ਾਤ ਬਿਰਾਦਰੀ ਦੇ ਨਾਂ ਤੇ ਵੀ ਸੁੰਦਰ ਸਿੰਘ ਹੋਰਾਂ ਦੁਆਰਾ ਬੀਬੀ ਵੀਰੋ ਦਾ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਨਾਤਾ ਜੋੜਨ ਦਾ ਵਿਰੋਧ ਸ਼ੁਰੂ ਕਰ ਦਿੱਤਾ। ਇਸੇ ਉਧੜ ਬੁਣ ਵਿਚ ਸ. ਸੁੰਦਰ ਸਿੰਘ ਚਲਾਣਾ ਕਰ ਗਏ। ਫੂਲੇ ਵਾਲੇ ਦੇ ਬਾਬਾ ਖੜਕ ਸਿੰਘ ਪ੍ਰਸਿੱਧ ਕੂਕਾ ਆਗੂ ਦੀ ਪੋਤਰੀ ਰਾਮ ਕੌਰ ਸ. ਸੁੰਦਰ ਸਿੰਘ ਦੇ ਘਰੋਂ ਸੀ। ਵਿਧਵਾ ਬੀਬੀ ਨੇ ਆਪਣੇ ਸਿਰ ਦੇ ਸਾਈਂ ਦੇ ਕੀਤੇ ਕੌਲ ਨੂੰ ਪੂਰਾ ਕਰਨ ਲਈ ਸਾਰਾ ਤਾਣ ਲਾ ਦਿੱਤਾ। ਸ. ਸੱਦਾ ਸਿੰਘ ਪਹਿਲਾਂ ਤਾਂ ਅੜੇ, ਸਿਰ ਲਾਹੁਣ ਦੀਆਂ ਧਮਕੀਆਂ ਦਿੱਤੀਆਂ, ਗੁੰਡੇ ਡਾਕੂ ਕਾਤਲ ਇਕੱਠੇ ਕੀਤੇ, ਪਰ ਜਿਵੇਂ ਜਿਵੇਂ ੧੩ ਪੋਹ ੧੯੭੧ ਬਿਕਰਮੀ ਅਨੰਦ ਦਾ ਨਿਸ਼ਚਿਤ ਦਿਨ ਨੇੜੇ ਆ ਰਿਹਾ ਸੀ ਹਵਾ ਇਸ ਅਨੰਦ ਦੇ ਹੱਕ ਵਿਚ ਬਹਿਣੀ ਸ਼ੁਰੂ ਹੋ ਗਈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਾਤਾ, ਜਗਤ ਮਾਤਾ ਜਿਉਣ ਕੌਰ ਜੀ ਨੇ ਪੰਥਕ ਆਗੂਆਂ ਦੀ ਰਾਇ ਨਾਲ ਸਾਰੇ ਪ੍ਰਬੰਧ ਸੁਗੜਤਾ ਨਾਲ ਨਿਬਾਹੇ। ਸਪੈਸ਼ਲ ਅਨੰਦ ਟਰੇਨ ਲੁਧਿਆਣੇ ਤੋਂ ਸੰਗਤ ਨੂੰ ਲੈ ਕੇ ਚੱਲੀ ਜੋ ਪੱਕੀ ਦੇ ਸਟੇਸ਼ਨ ਤੇ ਰੁਕੀ। ਸਾਰਾ ਪਿੰਡ 'ਗੁਰੂ ਸਰ' ਮਾਘੀ ਦੇ ਮੇਲੇ ਦਾ ਰੂਪ ਧਾਰਨ ਕਰ ਗਿਆ। ਸ. ਸੱਦਾ ਸਿੰਘ ਨੂੰ ਪਿੰਡ ਛੱਡ ਕੇ ਜਾਣਾ ਪਿਆ। ਹਥਿਆਰਬੰਦ ਸਿੰਘ ਥਾਉਂ ਥਾਈਂ ਚੌਕਸੀ ਕਰ ਰਹੇ ਸਨ। ਬਾਗੜੀ ਵੱਸੋਂ ਦੀਆਂ ਬਹੂ ਬੇਟੀਆਂ ਵੀ ਇਹ ਅਲੌਕਿਕ ਅਨੰਦ ਵੇਖਣ ਲਈ ਵੱਡੀ ਗਿਣਤੀ ਵਿਚ ਆਈਆਂ। ਸਾਡਾ ਲੇਖਕ ਕਿਸੇ ਅਗਿਆਤ ਕਵੀ ਦੀਆਂ ਇਹ ਕਾਵਿ ਸਤਰਾਂ ਦਰਜ ਕਰ ਕੇ ਇਸ ਅਨੰਦ ਕਾਰਜ ਨੂੰ 'ਲੋਕ ਗਾਥਾ ਦਾ ਰੰਗ ਦੇਣ ਵਿਚ ਸਫਲ ਹੋ ਗਿਆ ਹੈ–

"ਗੈਨ ਗਜ਼ਲ ਵੱਜੀ ਜਦੋਂ ਸੁਭਾ ਵਾਲੀ
ਸਾਰੇ ਸਿੰਘਾਂ ਨੇ ਪਾਣੀ ਦਾ ਧਿਆਨ ਕੀਤਾ।
ਕੋਈ ਗਿਆ ਜੰਗਲ ਕੋਈ ਕਰੇ ਦਾਤਣ
ਵੱਡੇ ਆਹਰੀਆਂ ਸੁਭਾਹ ਇਸ਼ਨਾਨ ਕੀਤਾ।
ਰਾਤ ਪੋਹ ਦੀ ਪਾਲਾ ਅੱਜ ਸੌਂ ਗਿਆ ਸੀ
ਅੰਮ੍ਰਿਤ ਤਿਆਰ ਕੀਤਾ ਨਾਮਧਾਰੀਆਂ ਨੇ।
ਲਗਨ ਸ਼ਾਦੀ ਦਾ ਨੇੜੇ ਹੁਣ ਆ ਰਿਹਾ ਸੀ
ਵੇਦੀ ਗੱਡ ਦਿੱਤੀ ਸਿੰਘਾਂ ਆਹਰੀਆਂ ਨੇ
ਹਵਨ ਹੋਇਆ ਤੇ ਆਸਾ ਦੀ ਵਾਰ ਲੱਗੀ,
ਧੁਨਾਂ ਉਠੀਆਂ ਪ੍ਰਿਥਮੀ ਜਾਗ ਪਈ ਸੀ।
ਕੰਧਾਂ ਕੋਠਿਆਂ ਤੇ ਲੋਕੀਂ ਚੜ੍ਹ ਬੈਠੇ,
ਰਾਮ ਸੀਤਾ ਦੇ ਵਿਆਹ ਦੀ ਬਾਤ ਨਈ ਸੀ।[2]

ਸ੍ਰੀ ਭੈਣੀ ਸਾਹਿਬ ਪਹੁੰਚਣ 'ਤੇ ਦਰਬਾਰ ਸਾਹਿਬ ਵਿਚੋਂ ਵਾਕ ਲੈ ਕੇ ਬੀਬੀ ਵੀਰੋ ਦਾ ਨਾਮ ਭੂਪਿੰਦਰ ਕੌਰ ਰੱਖਿਆ ਗਿਆ। ੮ ਮੱਘਰ ੧੯੭੭ ਬਿਕ੍ਰਮੀ ਨੂੰ ਇਸ ਅਨੰਦ ਕਾਰਜ ਤੋਂ ਛੇ ਸਾਲ ਬਾਅਦ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਹੋਇਆ। ਨਵ ਜਨਮੇ ਬਾਲ ਨੂੰ ਕੰਨ ਵਿਚ ਭਜਨ ਦੱਸਣ ਅਤੇ ਗੁੜ੍ਹਤੀ ਦੇਣ ਦੀ ਰਸਮ ਵੀ ਲੇਖਕ ਦੀ ਦਾਦੀ ਨੇ ਅਦਾ ਕੀਤੀ। ਸੰਤ ਇੰਦਰ ਸਿੰਘ ਚੱਕਰਵਰਤੀ ਹੋਰਾਂ ਇਕ ਵੇਰ ਦੱਸਿਆ ਸੀ ਕਿ ਉਨ੍ਹਾਂ ਦੇ ਨਾਵਲ ਅੜਬੰਗੀ ਵਿਚ ਪੁਲਿਸ ਅਫਸਰ ਤੋਂ ਉਸ ਦਾ ਸਰਕਾਰੀ ਅਸਲਾ ਖੋਹਣ ਵਾਲੀ ਜਿਸ ਬੀਬੀ ਦਾ ਜ਼ਿਕਰ ਕੀਤਾ ਗਿਆ ਹੈ, ਉਹ ਕਿਰਦਾਰ "ਅੰਬੋ ਜੀ" ਮਾਤਾ ਰਾਮ ਕੌਰ ਜੀ ਦਾ ਹੀ ਸੀ। ਇਸ ਤੋਂ ਕੁਝ ਵਰ੍ਹੇ ਬਾਅਦ ੨ ਕੱਤਕ ੧੯੮੦ ਬਿਕਰਮੀ ਨੂੰ ਛੋਟੇ ਸਾਹਿਬਜ਼ਾਦੇ ਪ੍ਰਗਟ ਹੋਏ। ਪ੍ਰਸਿੱਧ ਕੂਕਾ ਸੰਤ ਬੀਰ ਸਿੰਘ ਢੂੰਨੀ ਮਛਲੀ ਵਾਲੇ ਦੀ ਯਾਦ ਨੂੰ ਚਿਰੰਜੀਵ ਰੱਖਣ ਲਈ ਇਹਨਾਂ ਦਾ ਨਾਮ ਬੀਰ ਸਿੰਘ ਰੱਖਿਆ ਗਿਆ। ਇਹਨਾਂ ਦੇ ਜਨਮ ਤੋਂ ਕੁਝ ਸਮਾਂ

ਬਾਅਦ ਹੀ ਮਾਤਾ ਭੂਪਿੰਦਰ ਕੌਰ ਰੋਗ ਗ੍ਰਸਤ ਹੋ ਗਏ। ਸੋ ਛੋਟੇ ਸਾਹਿਬਜ਼ਾਦੇ ਨੂੰ ਮਾਤਾ ਦਾ ਦੁੱਧ ਅਤੇ ਸੰਗਤ ਸਿਰਫ ਛੇ ਮਹੀਨੇ ਹੀ ਨਸੀਬ ਹੋਈ ਕਿਉਂ ਜੁ ਫਿਰ ਉਹਨਾਂ ਨੂੰ ਸਿਹਤ ਕਰਕੇ ਬੱਚਿਆਂ ਤੋਂ ਅਲੱਗ ਰੱਖਿਆ ਜਾ ਰਿਹਾ ਸੀ ਮਾਤਾ ਰਾਮ ਕੌਰ ਜੀ ਦੇ ਸਾਥ ਵਿਚ।

ਆਪਣੇ ਬਾਲ ਸਖਾ ਸਹਿਪਾਠੀ ਸਤਿਗੁਰੂ ਜੀ ਦਾ ਸੁਭਾਉ ਵਿਅੰਗ ਦੇ ਮਿਸਿ ਚਾਨਣੇ ਵਿਚ ਰਜਿੰਦਰ ਸਿੰਘ ਜੀ ਨੇ ਇਉਂ ਚਿਤਰਿਆ ਹੈ:

"ਸਤਿਗੁਰੂ ਜਗਜੀਤ ਸਿੰਘ ਜੀ ਦੀ ਉਦਾਰਤਾ ਦੀ ਵੀ ਗੱਲ ਸੁਣ ਲਓ। ਇਹਨਾਂ ਦਾ ਸੁਭਾਉ ਸੱਚ ਮੁੱਚ ਸ਼ਿਵਜੀ ਮਹਾਰਾਜ ਜੈਸਾ ਹੈ। ਜੱਟ ਨੇ ਛੱਲੀਆਂ ਭੁੰਨ ਕੇ ਖਵਾ ਦਿਤੀਆਂ ਤਾਂ ਉਸ ਨੂੰ ਕਿਹਾ ਮੰਗ ਜੋ ਕੁਝ ਤੈਨੂੰ ਚਾਹੀਦਾ ਹੈ। ਜੋ ਉਸ ਮੰਗਿਆ ਸਭ ਕੁਝ ਦੇਕੇ ਨਾਲ ਹੀ ਇਹ ਵੀ ਆਖ ਦਿਤਾ ਕਿ ਏਸ ਤੋਂ ਦੂਣਾ ਉਸ ਨੂੰ ਮਿਲੇਗਾ, ਜਿਹੜੇ ਗੁਆਂਢੀ ਜੱਟ ਦੀਆਂ ਤੂੰ ਦੋ ਛੱਲੀਆਂ ਤੋੜ ਕੇ ਲਿਆਇਆ ਹੈਂ। ਚਲੋ ਇਹ ਤਾਂ ਹੋਈ ਗੱਲਾਂ ਚੋਂ ਗੱਲ।

ਹੁਣ ਮੈਂ ਤੁਹਾਨੂੰ ਏਹਨਾਂ ਦੀ ਕਿਰਪਾ ਦ੍ਰਿਸ਼ਟੀ ਦੀ ਗੱਲ ਦੱਸਦਾ ਹਾਂ। ਪਹਿਲਾਂ ਤਾਂ ਏਹਨਾਂ ਖੁਸ਼ੀਆਂ ਦੇ ਭੰਡਾਰ ਮਰਾਸੀਆਂ ਤੇ ਬ੍ਰਾਹਮਣਾਂ ਵਾਸਤੇ ਖੋਹਲ ਦਿਤੇ। ਜੋ ਤੰਬੂਰਾ ਤਾਊਸ ਜਾਂ ਜੋੜੀ ਲੈਕੇ ਆਣ ਹਾਜ਼ਰ ਹੋਇਆ, ਉਸੇ ਨੂੰ ਹਜ਼ਾਰਾਂ ਰੁਪਏ ਦਾਨ ਦੇ ਦਿਤੇ। ਜਿਸ ਨੇ ਸਿਤਾਰ ਸੁਣਾ ਦਿਤੀ ਓਸ ਦੀਆਂ ਤਾਂ ਪੰਜੇ ਹੀ ਘੀ ਵਿਚ ਸਨ। ਦਿੱਲੀ ਵਿਚ ਇਕ ਮਿਸ਼ਰਾ ਬੰਧੂ (ਰਾਜਨ-ਸਾਜਨ) ਹੋਏ ਹੈਨ। ਜਿਨ੍ਹਾਂ ਨੂੰ ਮਹੀਨੇ ਦੇ ਮੁਸ਼ਕਿਲ ਨਾਲ ਚਾਰ ਚਾਰ ਸੌ ਰੁਪਏ ਮਿਲਦੇ ਸਨ। ਓਹਨਾਂ ਨੂੰ ਵੀ ਕਿਸੇ ਨੇ ਉਂਗਲ ਲਾ ਦਿਤੀ ਅਤੇ ਇਕ ਦਿਨ ਰਾਜਨ ਸਾਜਨ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਰਗਾਹ ਵਿਚ ਆਣ ਹਾਜ਼ਰ ਹੋਏ।

ਓਹਨਾਂ ਨੂੰ ਪੈਸੇ ਤਾਂ ਦਿਤੇ ਹੀ ਦਿਤੇ। ਦੋ ਲੱਖ ਰੁਪਈਆ ਦੇ ਕੇ ਇਕ ਕੋਠੀ ਵੀ ਬਣਵਾ ਦਿਤੀ। ਹੁਣ ਲੇਖਕਾਂ ਉਤੇ ਦਿਆਲੂ ਹੋਏ ਹੋਏ ਹਨ। ਜਿਨ੍ਹਾਂ ਨੂੰ ਸਾਈਕਲ ਚਲਾਉਣਾ ਨਹੀਂ ਆਉਂਦਾ ਓਹਨਾਂ ਨੂੰ ਕਾਰਾਂ ਦੀ ਬਖਸ਼ਿਸ਼ ਕਰ ਦਿੰਦੇ ਹਨ। ਚੰਗਾ ਹੋਵੇ ਜੇ ਇਕ ਇਕ ਪੈਟਰੋਲ ਪੰਪ ਵੀ ਓਹਨਾਂ ਨੂੰ ਲੁਆ ਦਿਆ ਕਰਨ।..."[3]

ਪੁਸਤਕ ਵਿਚ ਪਰਬਤ ਯਾਤਰਾਵਾਂ ਦਾ ਵੀ ਦਿਲਕਸ਼ ਵਰਣਨ ਹੈ, ਜਦੋਂ ਸੜਕਾਂ ਦੇ ਨਾਂ ਤੇ ਸਿਰਫ਼ ਰੋੜ ਕੁੱਟੇ ਹੁੰਦੇ ਸਨ ਅੱਜ ਤੋਂ ੭੦-੮੦ ਸਾਲ ਪਹਿਲਾਂ। ਮਨਾਲੀ ਸਾਰੀ ਜੰਗਲ ਦਾ ਹੀ ਰੂਪ ਸੀ। ਪਾਲਮਪੁਰ ਵਿਚ ਰਾਜੇ ਜੰਗਾਂ ਵਾਲੇ ਸ੍ਰ. ਅਨੂਪ ਸਿੰਘ ਥਾਣੇਦਾਰ ਦੇ ਘਰ ਸਤਿਗੁਰੂ ਪਰਤਾਪ ਸਿੰਘ ਜੀ ਅਤੇ ਵਿਦਿਆਲੇ ਦੇ ੮-੧੦ ਵਿਦਿਆਰਥੀਆਂ ਦਾ ਕੁਝ ਹੋਰ ਸਿਖਾਂ ਸੇਵਕਾਂ ਸਮੇਤ ਡੇਰਾ ਸੀ। ਸ. ਅਨੂਪ ਸਿੰਘ ਜੋ ਆਪਣੀ ਈਮਾਨਦਾਰੀ ਸਦਕਾ ਭ੍ਰਿਸ਼ਟ ਅੰਗਰੇਜ਼ ਪੁਲੀਸ ਕਪਤਾਨ ਤੋਂ ਵੀ ਵਾਹ ਵਾਹ ਖੱਟ ਗਿਆ ਸੀ। ਸੰਤ ਮੋਹਨ ਸਿੰਘ ਭਾਗੋਵਾਲੀਏ ਨੂੰ ਦੁਰਬਾਸ਼ਾ ਰਿਸ਼ੀ ਦੇ ਰੂਪ ਵਿਚ ਪੇਸ਼ ਕੀਤਾ ਹੈ।

ਮਾਸਟਰ ਬਲਵੰਤ ਸਿੰਘ ਜੀ ਜੋ ਬਹੁਤ ਖੁਸ਼ਖੱਤ ਲਿਖਦੇ ਸਨ। ਧਿਆਨ ਪਾਸੇ ਜਾਣ ਤੇ ਪੜ੍ਹਨ ਵਾਲੇ ਵਿਦਿਆਰਥੀਆਂ ਦੀ ਠੁਕਾਈ ਵੀ ਕਰ ਦਿੰਦੇ। ਅਜੇਹੇ ਸਮੇਂ ਬੇਅੰਤ ਜੀ ਬਾਲ ਰਜਿੰਦਰ ਨੂੰ ਚਿੜਾਉਣ ਲਈ ਖਿੜਖਿੜਾ ਉਠਦੇ। ਕਦੇ ਕਦੇ ਦੋਵੇਂ ਸਹਿ ਪਾਠੀ ਇਕ ਲੱਤ ਦੇ ਭਾਰ ਖਲੋ ਕੇ ਅਰਦਾਸ ਵੀ ਕਰਦੇ ਕਿ ਅੱਜ ਸਕੂਲ ਵਿਚੋਂ ਛੁੱਟੀ ਹੋ ਜਾਵੇ।

ਨੀਤੀ ਬਚਨਾਂ ਵਰਗੇ ਰੌਚਕ ਹਾਸਰਸ ਭਰਪੂਰ ਪਰਸੰਗਾਂ ਨਾਲ ਰਜਿੰਦਰ ਸਿੰਘ ਦੀ ਲਿਖਤ ਮਾਲਾ-ਮਾਲ ਹੈ। ਗੱਲ ਭਾਵੇਂ ਬੇਅੰਤ ਜੀ ਅਤੇ ਉਸ ਦੁਆਰਾ ਇਕ ਸੇਠ ਜੀ ਰਾਹੀਂ ਲਿਆਂਦੇ ਕਸ਼ਮੀਰੀ ਫਲ ਖਾਣ ਦੀ ਹੈ ਜਿਸ ਵਿਚ ਉਹ ਅੱਧ ਪਚੱਧ ਛਕਣ ਕਾਰਨ ਪਾਸੇ ਮਾਰਨ ਤੇ ਵੇਲੇ ਦੇ ਮੁਖਤਿਆਰ ਦੁਆਰਾ ਉਠਾ ਦਿਤਾ ਗਿਆ ਪਰ ਮੁੱਢਲੀ ਸਾਖੀ ਪੱਲੇ ਬੰਨਣ ਵਾਲੀ ਹੈ "ਗੁਰਦਵਾਰੇ ਦਾ ਇਕ ਭਾਈ ਕੜਾਹ ਪ੍ਰਸਾਦ ਵਰਤਾ ਰਿਹਾ ਸੀ। ਇਕ ਪਰਦੇਸੀ-ਬੇ-ਪਰ ਵਾਹੀ ਨਾਲ ਕੋਲੋਂ ਦੀ ਲੰਘ ਰਿਹਾ ਸੀ। ਭਾਈ ਜੀ ਕਿਹਾ– "ਗੁਰਮੁਖਾ ਤੂੰ ਵੀ ਗੱਫਾ ਲੈ ਲੈ।" ਓਸ ਕਿਹਾ ਜੀ ਮੈਂ ਹੁਣੇ ਰੱਜ ਪੁੱਜ ਕੇ ਘਰੋਂ ਆ ਰਿਹਾ ਹਾਂ। ਮੈਨੂੰ ਹੁਣ ਹੋਰ ਭੁੱਖ ਨਹੀਂ।" ਭਾਈ ਜੀ ਨੇ ਕਿਹਾ– ਸਾਧੂਆ-ਇਹ ਗੁਰੂ ਦਾ ਪ੍ਰਸ਼ਾਦ ਹੈ। ਨਾਂਹ ਨਹੀਂ ਕਰੀਦੀ ਤੇ ਚੰਗਾ ਤਕੜਾ ਗੱਫਾ ਉਸਦੇ ਹੱਥਾਂ ਉਤੇ ਟਿੱਕਾ ਦਿਤਾ। ਅੱਧ ਸੇਰ ਪੱਕਾ ਪਰਸ਼ਾਦ ਛਕ ਕੇ ਪਰਦੇਸੀ ਕਹਿਣਾ ਲੱਗਾ–

"ਆਦਮੀ ਹਮੇਸ਼ਾ ਅੱਧਾ ਭੁੱਖਾ ਹੀ ਰਹਿੰਦਾ ਹੈ।"[4]

ਪੜ੍ਹਾਈ ਦੇ ਨਾਲ-ਨਾਲ ਖੇਡਾਂ ਵੀ ਹੁੰਦੀਆਂ। ਅਖਾੜੇ ਵਿਚ ਜ਼ੋਰ ਅਜ਼ਮਾਈ ਵੀ ਕੀਤੀ ਜਾਂਦੀ। ਸਰਹਿੰਦ ਨਹਿਰ ਵਿਚ ਜਲ ਕਰਤਬਾਂ ਦੀ ਪੁਰਾਣੀ ਆਦਤ ਤਾਂ ਅੱਜ ਕਲ੍ਹ ੮੫ ਵਰ੍ਹਿਆਂ ਦੀ ਆਯੂ ਵਿਚ ਵੀ ਸਤਿਗੁਰੂ ਜੀ ਨਿਭਾਅ ਰਹੇ ਹਨ। ਘੋੜ ਦੌੜਾਂ ਵੀ ਹੁੰਦੀਆਂ।

"ਗੁਰਗੱਦੀ ਦੀ ਕੱਥਾ" ਵਿਚ ਰਜਿੰਦਰ ਸਿੰਘ ਹੋਰਾਂ ਕੁਝ ਸਿਧਾਂਤਕ ਮਸਲੇ ਵੀ ਬਾਖੂਬੀ ਉਠਾਏ ਹਨ : "ਭੋਲੀ ਸੰਗਤ

ਨੂੰ ਇਹ ਨਹੀਂ ਸੀ ਗਿਆਨ ਕਿ ਜੋ ਗੱਲ ਪਹਿਲੇ ਗੁਰੂਆਂ ਵੇਲੇ ਕਰਨੀ ਏਨੀ ਜ਼ਰੂਰੀ ਨਹੀਂ ਸੀ, ਉਹ ਸਾਡੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਗੱਦੀ ਦੇ ਵਾਰਸ ਵਾਸਤੇ ਜ਼ਰੂਰੀ ਕਰ ਦਿਤੀ ਸੀ। ਉਹ ਸੀ

(੧) ਸ੍ਰੀ ਦਰਬਾਰ ਸਾਹਿਬ ਤੇ ਗੁਰਬਾਣੀ ਦਾ ਸੰਥਾ ਸਮੇਤ ਸ਼ੁੱਧ ਪਾਠ ਸਿਖਣਾ।

(੨) ਕਲਿਯੁਗ ਕੀਰਤਨ ਨਾਮ ਅਧਾਰ ਨੂੰ ਮੁੱਖ ਰੱਖ ਕੇ ਖੁਦ ਆਪ ਕੀਰਤਨ ਕਰਨਾ ਸਿਖਣਾ।

(੩) ਕੋਈ ਤੰਤੂ ਵਾਲਾ ਸਾਜ ਸਿੱਖਣਾ ਵੀ ਲਾਜ਼ਮੀ ਸੀ।

(੪) ਸਿੱਖ ਇਤਿਹਾਸ ਦੀ ਸੰਪੂਰਨ ਵਾਕਫੀ। ਧਰਮ ਸ਼ਾਸਤਰ ਦਾ ਮੁਕੰਮਲ ਗਿਆਨ ਹੋਣਾ।

(੫) ਸ੍ਰੀ ਸਤਿਗੁਰੂ ਰਾਮ ਸਿੰਘ ਜੀ ਗੁਰੂ ਹਰੀ ਸਿੰਘ ਜੀ ਅਤੇ ਆਧੁਨਿਕ ਇਤਿਹਾਸ ਤੋਂ ਪੂਰੀ ਤਰ੍ਹਾਂ ਵਾਕਫ ਹੋਣਾ।

(੬) ਸੁੱਚ ਸੋਧ ਕੀ ਹੈ ? ਇਸ ਨੂੰ ਧਾਰਨ ਕਰਨਾ ਅਤੇ ਗੁਰਬਾਨੀ ਦੀ ਵਿਆਖਿਆ ਕਰਨੀ ਸਿੱਖਣੀ।

ਇਸ ਤੋਂ ਬਿਨਾਂ ਬਹੁਤ ਕੁਝ ਇਸ ਤੋਂ ਵੀ ਵੱਧ ਹੋਰ ਗਿਆਨ ਹਾਸਲ ਕਰਨਾ ਵੀ ਜ਼ਰੂਰੀ ਸੀ।"[5]

ਰਜਿੰਦਰ ਸਿੰਘ ਹੋਰਾਂ ਇਸ ਪਰਸੰਗ ਵਿਚ ਅੰਗੂਠਾ ਛਾਪ– ਵਿਚਾਰਕਾਂ ਦੀ ਚੰਗੀ ਖਿੱਲੀ ਉਡਾਈ ਹੈ। ਮੈਂ ਸਮਝਦਾ ਹਾਂ ਕਿ ਕਾਲ ਚੱਕਰ ਨੇ ਲਿਹਾਜ ਨਹੀਂ ਕੀਤਾ, ਨਹੀਂ ਤਾਂ ਰਜਿੰਦਰ ਸਿੰਘ ਹੋਰਾਂ ਪਾਸ, "ਬਾਬਾਣੀਆਂ ਕਹਾਣੀਆਂ" ਤੋਂ ਕਿਤੇ ਵੱਧ ਹੋਰ ਵੀ ਸਾਹਿਤਕ ਬਾਤਾਂ ਪਾਉਣ ਦੀ ਸਮੱਗਰੀ ਮੌਜੂਦ ਸੀ।

ਇਸ ਪੁਸਤਕ ਦੇ ਰੋਚਕ ਸਿਰਲੇਖ ਵੀ ਦਿਤੇ ਹਨ। ਉਪਰ ਇਕ ਦੋ ਨੀਤੀ ਬਚਨ ਲਿਖ ਕੇ ਪਾਠਕਾਂ ਦੀ ਪਰਸੰਗ ਵਿਚ ਦਿਲਚਸਪੀ ਵੀ ਦੱਸੀ ਹੈ। ਇਹ ਵੀ ਦੱਸਿਆ ਹੈ ਕਿ ਮਾਊਂਟ ਬੇਟਨ ਦੇ ਸ਼ਾਸਨ ਕਾਲ ਵਿਚ ਭਾਰਤ ਪਾਕ ਹੱਦ ਬੰਦੀ ਲਈ ਬਣਾਇਆ ਰੈਡ ਕਲਿਫ ਕਮਿਸ਼ਨ ਕਈ ਗਲਤ ਫੈਸਲੇ ਵੀ ਕਰਨਾ ਚਾਹੁੰਦਾ ਸੀ। ਫੀਰੋਜ਼ਪੁਰ ਤੇ ਗੁਰਦਾਸਪੁਰ ਦੇ ਜ਼ਿਲ੍ਹੇ ਪਾਕਿਸਤਾਨ ਵਿਚ ਜਾਣੋਂ ਰੋਕਨ ਵਾਸਤੇ ਮਹਾਰਾਜਾ ਗੰਗਾ ਸਿੰਘ ਦਾ ਦਬਾਅ ਵੀ ਕੰਮ ਆਇਆ ਕਿ ਜੇ ਗੰਗ ਨਹਿਰ ਦਾ ਹੈਡ ਵਰਕਸ ਪਾਕਿਸਤਾਨ ਵਿਚ ਆਉਂਦਾ ਹੈ ਤਾਂ ਅਸੀ ਵੀ ਪਾਕਿਸਤਾਨ ਨਾਲ ਰਲਣ ਲਈ ਸੋਚ ਸਕਦੇ ਹਾਂ।

ਹੁਣ ਅਸੀਂ ਸਤਿਜੁਗ ਦੇ ਕੁਝ ਅੰਕਾਂ ਵਿਚ ਛਪੀਆਂ ਰਜਿੰਦਰ ਸਿੰਘ ਹੋਰਾਂ ਦੀਆਂ ਕੁਝ ਮਹੱਤਵਪੂਰਨ ਲਿਖਤਾਂ ਦਾ ਜ਼ਿਕਰ ਕਰਨਾ ਕੁਥਾਂ ਨਹੀਂ ਸਮਝਦੇ। ਮਾਘ ੨੦੧੦ ਬਿਕ੍ਰਮੀ ਦਾ ਆਪ ਦੀ ਸੰਪਾਦਨਾ ਹੇਠ ਛੱਪਣ ਵਾਲਾ ਬਸੰਤ ਅੰਕ ਇਕ ਯਾਦਗਾਰੀ ਰਚਨਾ ਹੋ ਨਿਬੜਿਆ ਸੀ ਕਿਉਂ ਜੁ ੧੯੯੨ ਬਿਕ੍ਰਮੀ ਵਿਚ ਛੱਪਣ ਵਾਲਾ ਬਸੰਤ ਅੰਕ ਸਰਕਾਰ ਅੰਗਰੇਜ਼ੀ ਨੇ ਜ਼ਬਤ ਕਰ ਲਿਆ ਸੀ। ਪਾਠਕਾਂ ਦੀ ਮੰਗ ਤੇ ਰਜਿੰਦਰ ਸਿੰਘ ਜ਼ਬਤ ਅੰਕ ਸਾਰਾ ਤਾਂ ਦੁਬਾਰਾ ਛਾਪਣ ਵਿਚ ਅਸਮਰੱਥ ਸਨ ਪਰ ਉਸ ਦੀਆਂ ਚੋਣਵੀਆਂ ਲਿਖਤਾਂ, ਸੰਤ ਇੰਦਰ ਸਿੰਘ ਚਕਰਵਰਤੀ ਕ੍ਰਿਤ "ਅਪੂਰਵ ਬਲੀਦਾਨ", ਅਵਤਾਰ ਸਿੰਘ ਆਜ਼ਾਦ ਦੀ ਕਵਿਤਾ "ਪਿਰ ਪਰਦੇਸ ਸਿਧਾਇਓ" 'ਤੇ ਵਿਧਾਤਾ ਸਿੰਘ ਤੀਰ ਦੀ ਕਵਿਤਾ "ਸਿੱਖੀ ਸਿਦਕ" ਇਸ ਵਿਚ ਦੁਬਾਰਾ ਛਾਪੀਆਂ ਗਈਆਂ ਸਨ। ਇਸ ਤੋਂ ਇਲਾਵਾ ਇਸੇ ਅੰਕ ਵਿਚ ਸਤਿਗੁਰੂ ਪਰਤਾਪ ਸਿੰਘ ਜੀ ਦੇ ਹੁਕਮ ਤੇ ਪਾਠ ਅੰਕ ਵੀ ਕਢਿਆ ਗਿਆ ਸੀ ਜਿਸ ਦੇ ਆਰੰਭ ਵਿਚ ਰਜਿੰਦਰ ਸਿੰਘ ਲਿਖਦੇ ਹਨ, "ਜਿਸ ਵਕਤ ਸਤਿਗੁਰੂ ਜੀ ਨੇ ਮੈਨੂੰ ਕਿਹਾ ਕਿ ਐਤਕਾਂ ਪਾਠ ਅੰਕ ਕੱਢਣਾ ਹੈ ਤਾਂ ਮੈਂ ਕੁਝ ਹੈਰਾਨ ਹੋਇਆ ਕਿ ਇਸ ਵਿਚ ਸਿਵਾਏ ਗਿਣਤੀ ਦੇ ਹੋਰ ਕੀ ਹੋ ਸਕਦਾ ਹੈ। ਖੋਜ ਕਰਨ ਤੇ ਮੈਂ ਹੈਰਾਨ ਸਾ ਕਿੰਨਾ ਕੁਝ ਦਿਲਚਸਪ ਤੇ ਅਜੀਬ ਵਾਕਿਆਤ ਨਾਲ ਭਰਪੂਰ ਹੈ ਇਹ– ਪਾਠ ਅੰਕ– ਤੁਸੀਂ ਸੋਚ ਸੱਕਦੇ ਹੋ– ਪਾਠਾਂ ਵਾਸਤੇ ਵੀ ਕਿਸੇ ਨੂੰ ਜੇਹਲ ਜਾਣਾ ਪਿਆ ਹੈ ? ਪੜ੍ਹੋ ਤੇ ਵੇਖੋ– ਨਾਮਧਾਰੀ ਅੰਗਰੇਜ਼ੀ ਕਲੰਕ ਦੀਆਂ ਕੇਹੀਆਂ ਦੁਰਗਮ ਘਾਟੀਆਂ ਚੀਰ ਕੇ ਪਾਠਾਂ ਦੀ ਜਦੋਂ ਜਹਿਦ ਵਿਚ ਕਾਮਯਾਬ ਹੋਏ।"[6]

ਤੇ ਇਸੇ ਪਾਠ ਅੰਕ ਦੇ ਦੂਜੇ ਸਰਵਰਕ ਤੇ ਆਪ "ਪਾਠ-ਮਹਾਤਮ" ਦੇ ਸਿਰਲੇਖ ਹੇਠ ਇਉਂ ਲਿਖਦੇ ਹਨ– "ਕਿੰਨੇ ਖੁਸ਼ਨਸੀਬ ਹਨ ਉਹ ਆਦਮੀ ਜੋ ਪੂਰਨ ਪ੍ਰੇਮ ਨਾਲ ਆਪ ਪਾਠ ਕਰਦੇ ਹਨ। ਆਪਣੇ ਲਈ ਆਪ ਪਾਠ ਕਰਨ ਨਾਲੋਂ ਕੋਈ ਹੋਰ ਵੱਡਾ ਮਹਾਤਮ ਨਹੀਂ।..... ਪਾਠ ਸੰਤੋਖੀ ਸਾਧੂਆਂ ਨੂੰ ਕਰਨੇ ਚਾਹੀਦੇ ਹਨ ਜਿਨ੍ਹਾਂ ਨੂੰ ਝੋਲੀਆਂ ਭਰਨ ਦਾ ਵਹਿਮ ਨਾ ਹੋਵੇ। ਬਲੈਕ ਕਰਨ ਲਈ ਹੋਰ ਕਿੱਤੇ ਬਹੁਤ ਹਨ।..."[7]

ਇਸੇ ੨੦੧੦ ਬਿਕਰਮੀ ਵਾਲੇ ਬਸੰਤ ਅੰਕ ਵਿਚ "ਬ੍ਰਹਮ ਚਰਯ 'ਤੇ ਇਕ ਉਤਮ ਰਚਨਾ ਰਜਿੰਦਰ ਸਿੰਘ ਹੋਰਾਂ ਦੀ ਲਿਖੀ ਹੋਈ ਹੈ। ਜਿਸ ਦੀ ਸਾਰਥਿਕਤਾ ਅੱਜ ਵੀ ਓਨੀ ਹੀ ਹੈ ਜਿੰਨੀ ੫੨ ਵਰ੍ਹੇ ਪਹਿਲਾਂ ਸੀ "ਲਿਖਣ ਦੀ ਢੀਠਤਾਈ", ਲੇਖਕ ਕਹਿੰਦਾ ਹੈ ਤਾਂ ਕਰ ਰਿਹਾ ਹਾਂ ਕਿ ਸਾਡਾ ਸਰੀਰਕ ਤੌਰ ਤੇ ਦੀਵਾਲਾ ਨਿਕਲ ਰਿਹਾ ਹੈ ਤੇ ਦੂਸਰਾ ਆਪਣਾ ਫਰਜ਼ ਸਮਝਦਾ ਹਾਂ ਇਸ ਵਿਸ਼ੇ ਤੇ ਵਾਦ ਵਿਵਾਦ ਕਰਨ

ਦਾ। ਸਤਿਜੁਗ ਦੇ ਵੈਸੇ ਤੇ ਸਾਰੇ ਹੀ ਬਸੰਤ ਅੰਕ ਸੰਭਾਲਣ ਵਾਲੇ ਹੁੰਦੇ ਹਨ, ਪਰ ਉਪਰੋਕਤ ਅੰਕ ਤੋਂ ਇਲਾਵਾ ੨੦੧੩ ਬਿਕ੍ਰਮੀ ਦਾ ਅੰਕ ਵੀ ਆਪ ਦੀ ਸੰਪਾਦਨਾ ਹੇਠ ਅਤੀ ਵਿਸ਼ੇਸ਼ ਅੰਕ ਹੋ ਨਿਬੜਿਆ ਹੈ। ਇਸ ਅੰਕ ਵਿਚ ਆਪ ਨੇ ਸੰਤ ਬਿਸ਼ਨ ਸਿੰਘ, ਹਿਸਟੋਰੀਅਨ ਦੀ ਭਰਵੀਂ ਮਦਦ ਨਾਲ "ਲੋਕ ਜੀਵਨ ਵਿਚ– ਕੂਕਾ – ਲਹਿਰ 'ਤੇ ਝਾਤ ਪੁਆਈ ਹੈ।" ਲੋਕ ਬੋਲੀਆਂ ਕੀ ਹਨ ? ਇਹ ਉਹੀ ਕੁਝ ਹੈ ਜੋ ਅੱਜ ਤੋਂ ੮੦ ਵਰ੍ਹੇ ਪਹਿਲੋਂ ਲੋਕਾਂ ਨੇ ਨਾਮਧਾਰੀਆਂ ਵਿਚ ਵੇਖਿਆ, ਜਾਂ ਇਉਂ ਆਖੋ ਕਿ ਇਹ ਉਸ ਵੇਲੇ ਦੇ ਪੰਜਾਬ ਦਾ ਜਿਊਂਦਾ ਜਾਗਦਾ ਨਕਸ਼ਾ ਹੈ, ਜਿਸ ਦੀ ਇਕ ਇਕ ਬੋਲੀ ਵਿਚ ਉਹ ਕੁਝ ਲੋਕਾਂ ਦੇ ਦਿਲੀ ਵਲਵਲਿਆਂ ਨੇ ਭਰ ਦਿਤਾ ਹੈ, ਜਿਸ ਨੂੰ ਕੋਈ ਹੋਰ ਲੇਖਕ ਫਰਮਿਆਂ ਦੇ ਫਰਮੇ ਕਾਲੇ ਕਰਕੇ ਵੀ ਨਾਂ ਲਿਖ ਸਕੇ। ਇਕ-ਇਕ ਬੋਲੀ ਆਪਣੇ ਆਪ ਵਿਚ ਕੂਕਾ ਜੀਵਨ ਦਾ ਇਕ ਅੰਗੀ ਸੰਪੂਰਨ ਇਤਿਹਾਸ ਹੈ। ਸਾਨੂੰ ਦੁਖ ਹੈ ਕਿ ਸੰਤ ਬਿਸ਼ਨ ਸਿੰਘ ਜੀ ਤੋਂ ਬਿਨਾਂ ਇਹਨਾਂ ਲੋਕ-ਬੋਲੀਆਂ ਵੱਲ ਹੋਰ ਕਿਸੇ ਸੱਜਣ ਨੇ ਧਿਆਨ ਨਹੀਂ ਦਿਤਾ। ਨਾਮਧਾਰੀ ਪੰਥ ਲਈ ਇਹ ਅਨਮੋਲ ਖਜ਼ਾਨਾ ਹੈ ਜਿਸ ਵਿਚ ਪੰਜਾਬੀਆਂ ਦੀ ਮੂੰਹ ਬੋਲਦੀ ਤਸਵੀਰ ਦਿਸਦੀ ਹੈ।"[8]

ਇਹਨਾਂ ਲੋਕ ਗੀਤਾਂ ਵਿਚ ਕੂਕਿਆਂ ਦੇ ਤਦੋਂਕੇ ਪਿੰਡਾਂ ਦੀ ਨਿਸ਼ਾਨ ਦੇਹੀ ਕੀਤੀ ਗਈ ਹੈ–

"ਰੁੜਕਾ, ਜਾਗ ਪੁਰ, ਮੋਹੀ, ਤਿੰਨੇ ਪਿੰਡ ਕੂਕਿਆਂ ਦੇ।"
"ਦੋਏ ਨੰਗਲ, ਜੜ੍ਹਾਂ ਤੇ ਸਰਾਭਾ, ਬਣ ਗਏ ਨਾਮਧਾਰੀਏ।"
"ਬਿਲਾਸਪੁਰ ਤੇ ਹਠੂਰ ਪਿੰਡ ਬੱਸੀਆਂ, ਕੂਕੇ ਬਣ ਜਾਣਗੇ।"

ਇਸ ਤੋਂ ਇਲਾਵਾ "ਝਨਾਂ ਦੀਆਂ ਲਹਿਰਾਂ ਤੇ", ਤਿੰਨ ਰੰਗ" ਆਦਿ ਵੱਡ ਆਕਾਰੀ ਇਤਿਹਾਸਕ ਕਹਾਣੀਆਂ ਇਸੇ ਅੰਕ ਵਿਚ ਆਪ ਦੀਆਂ ਲਿਖੀਆਂ ਹਨ। 'ਤਿੰਨ ਰੰਗ' ਵਿਚ ਉਹਨਾਂ ਦੱਸਿਆ ਹੈ ਕਿ ਆਪ ਦੇ ਪਿੰਡ "ਗਦਾਂ ਡੋਬ" ਦਾ ਨਾਂ 'ਗੁਰੂ ਸਰ", ਗੁਰੂ ਹਰੀ ਸਿੰਘ ਜੀ ਨੇ ਧਰਿਆ ਸੀ, ਜਦੋਂ ਆਪ ਦੌਰੇ ਤੇ ਉਥੇ ਗਏ ਸਨ। ਮਾਤਾ ਭੂਪਿੰਦਰ ਕੌਰ ਜੀ ਦੀ ਵਿਸ਼ਾਲ ਦਿੱਲੀ ਨੂੰ ਪ੍ਰਗਟ ਕਰਦੀ ਇਕ ਕਹਾਣੀ 'ਅੰਗੂਠੀ" ਸਤਿਗੁਰੂ ਪਰਤਾਪ ਸਿੰਘ ਜਨਮ ਸ਼ਤਾਬਦੀ ਸਮੇਂ ਸਤਿਜੁਗ ਦੇ ਵਿਸ਼ੇਸ਼-ਅੰਕ ਵਿਚ ਛੱਪੀ ਸੀ। 'ਕਥਾ ਮਾਰਵਾੜ ਦੀ, ਅਤੇ ਕੁਝ ਹੋਰ ਯਾਤਰਾ ਬ੍ਰਿਤਾਂਤ ਲਿਖਕੇ ਵੀ ਉਹਨਾਂ ਨੇ ਪ੍ਰਸਿੱਧੀ ਖੱਟੀ ਸੀ। ਰਜਿੰਦਰ ਸਿੰਘ ਹੋਰਾਂ ਦੀ ਲਿਖਤ ਮੁਤਾਬਿਕ ਸੂਬਾ ਹੁਕਮਾ ਸਿੰਘ ਜੀ ਰਿਹਾਈ ਤੋਂ ਬਾਅਦ ਗੁਰੂ-ਸਰ ਹੀ ਨਿਵਾਸ ਰੱਖਿਆ ਸੀ ਅਤੇ ਇਥੇ ਹੀ ਉਹਨਾ ਦਾ ਸਸਕਾਰ ਕੀਤਾ ਗਿਆ ਸੀ।

ਇਉਂ ਅਸੀਂ ਵੇਖਦੇ ਹਾਂ ਕਿ ਇਕ ਉਤਸ਼ਾਹੀ ਪਰਿਵਾਰ, ਜਿਸ ਨੂੰ ਦੇਸ਼ ਭਗਤੀ ਦੀ ਲਾਗ ਲੱਗ ਚੁੱਕੀ ਸੀ, ਵਿਚ ਜਨਮ ਲੈ ਕੇ ਰਜਿੰਦਰ ਸਿੰਘ ਨੇ ਖੇਤੀ ਬਾੜੀ ਕਰਦਿਆਂ ਵੀ ਲਿਖਣ ਪੜ੍ਹਣ ਦਾ ਸਫ਼ਰ ਜਾਰੀ ਰੱਖਿਆ। ਇਹ ਉਸਦਾ ਸਾਮੰਤੀ ਪਿਛੋਕੜ ਸੀ ਜਾਂ ਗੁਰੂ ਪਰੀਵਾਰ ਨਾਲ ਨਿਕਟ ਰਿਸ਼ਤੇਦਾਰੀ ਜਿਸ ਕਾਰਨ ਉਹ ਆਪਣੇ ਦੋਹਾਂ ਜਮਾਤੀਆਂ ਪ੍ਰੀਤਮ ਸਿੰਘ ਕਵੀ ਅਤੇ ਪ੍ਰੀਤਮ ਸਿੰਘ ਪੰਛੀ ਜਿਉਂ, ਤਰੱਕੀ ਪਸੰਦ ਵਿਚਾਰਧਾਰਾ ਦੀ ਪੀਡੀ ਗਰਿਫ਼ਤ ਵਿਚ ਆਉਣੋਂ ਬੱਚਿਆ ਰਿਹਾ। ਪਰ ਉਸ ਦਾ ਮਾਨਵਵਾਦੀ ਦ੍ਰਿਸ਼ਟੀਕੋਣ ਅਤੇ ਵਿਗਿਆਨਕ ਵਿਚਾਰਧਾਰਾ ਉਸ ਦੀਆਂ ਲਿਖਤਾਂ ਵਿਚ ਵਿਦਮਾਨ ਹੈ। ਉਹ ਸਮਝਦਾ ਸੀ ਕਿ ਅਜੋਕਾ ਜੁੱਗ ਧਰਮ ਅਤੇ ਵਿਗਿਆਨ ਦਾ, ਇਕ ਦੂਜੇ ਨਾਲ ਟਕਰਾਉਣ ਦਾ ਨਾ ਹੋ ਕੇ, ਸੱਮਨਵੈ ਦਾ ਜੁੱਗ ਹੈ। ਨਾਮਧਾਰੀਆਂ ਦੁਆਰਾ ਰਚਿਤ ਪੰਜਾਬੀ ਸਾਹਿਤ ਵਿਚ ਰਜਿੰਦਰ ਸਿੰਘ ਗੁਰੂਸਰ ਇਕ ਮਾਣਯੋਗ ਵਾਧਾ ਹੈ।

*—ਕਰੀਵਾਲਾ (ਸਿਰਸਾ)*
੧੨੫੦੭੫

---

### ਫੁੱਟ ਨੋਟ :

1. ਬਾਬਾਣੀਆਂ ਕਹਾਣੀਆਂ – ਸ੍ਰੀ ਭੈਣੀ ਸਾਹਿਬ– ਸੰਨ ੨੦੦੦ ਈ. ਸਫਾ ੨੬
2. ਉਪਰੋਕਤ, ਸਫਾ ੩੫
3. ਉਪਰੋਕਤ, ਸਫਾ ੪੩-੪੪
4. ਉਪਰੋਕਤ, ਸਫਾ ੭੦-੭੧
5. ਉਪਰੋਕਤ, ਸਫਾ ੯੮-੯੯
6. ਸਰਵਰਕ - ਪਾਠ ਅੰਕ- ਸਤਿਜੁਗ ਦਾ ਬਸੰਤ ਅੰਕ ਸ੍ਰੀ ਜੀਵਨ ਨਗਰ ਸੰਬਤ ੨੦੧੦ ਬਿਕ੍ਰਮੀ
7. ਦੂਜਾ ਸਰਵਰਕ– ਉਪਰੋਕਤ
8. ਬਸੰਤ ਅੰਕ, ਸ੍ਰੀ ਜੀਵਨ ਨਗਰ, ਮਾਘ ੨੦੧੩ ਬਿਕ੍ਰਮੀ ਸਫਾ ੧੯

# ਕੂਕਾ ਲਹਿਰ— ਅਜ਼ਾਦੀ ਸੰਘਰਸ਼ ਦਾ ਮੁੱਢ

*—ਕਰਤਾਰ ਸਿੰਘ ਨੀਲਧਾਰੀ*

ਨਾਮਧਾਰੀ ਪੰਥ ਦੀ ਰਚਨਾ ਪਹਿਲੀ ਵੈਸਾਖ (੧੨ ਅਪ੍ਰੈਲ) ੧੮੫੭ ਈਸਵੀ ਨੂੰ ਲੁਧਿਆਣਾ ਦੇ ਪਿੰਡ ਭੈਣੀ ਸਾਹਿਬ ਵਿਚ ਆਰੰਭੀ ਗਈ। ਇਸ ਨਵੇਂ ਪੰਥ ਬਾਰੇ ਅੰਗ੍ਰੇਜ਼ੀ ਸਰਕਾਰ ਦੇ ਦਸਤਾਵੇਜ਼ਾਂ ਵਿਚ ਸੰਨ ੧੮੬੨ ਵਿਚ ਪਹਿਲਾ ਅੰਦਰਾਜ ਹੋਇਆ। ਹਜ਼ਰੋ ਤੋਂ ਹਰਦੁਆਰ ਸਤਿਗੁਰੂ ਬਾਲਕ ਸਿੰਘ ਜੀ ਦੇ ਫੁੱਲ ਲੈ ਜਾ ਰਹੇ ਜੱਥੇ ਦੇ ਮੁਖੀ ਭਾਈ ਕਾਹਨ ਸਿੰਘ (ਸਤਿਗੁਰੂ ਬਾਲਕ ਸਿੰਘ ਜੀ ਦਾ ਭਤੀਜਾ ਤੇ ਹਜ਼ਰੋ ਡੇਰੇ ਦਾ ਧਰਮ ਪਰਚਾਰਕ) ਨੇ ਬਾਬਾ ਜਮੀਤ ਸਿੰਘ ਗਿੱਲ ਦੇ ਡੇਰੇ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਬਕਾਇਦਾ ਗੁਰਗੱਦੀ ਦਸਤਾਰ ਬੰਦੀ ਕੀਤੀ। ਉਨ੍ਹਾਂ ਨੇ ਅਜਿਹਾ ਸਤਿਗੁਰੂ ਬਾਲਕ ਸਿੰਘ ਜੀ ਦੇ ਹੁਕਮ ਨਾਲ ਹੀ ਕੀਤਾ ਸੀ। ਉਸ ਮਗਰੋਂ ਸਤਿਗੁਰੂ ਰਾਮ ਸਿੰਘ ਡੇਢ ਦੋ ਸੋ ਸੇਵਕਾਂ ਦੇ ਜੱਥੇ ਨਾਲ ਸਿਆਲਕੋਟ ਵਿਚ ਨਾਮ ਪ੍ਰਚਾਰ ਕਰ ਰਹੇ ਸਨ ਤੇ ਸਰਕਾਰੀ ਸੂਹੀਆਂ ਨੇ ਅਜਿਹੀ ਹਲਚਲ ਨੂੰ ਸੰਸੇ ਦੀ ਨਜ਼ਰ ਨਾਲ ਦੇਖਣਾ ਸ਼ੁਰੂ ਕਰ ਦਿਤਾ। ੨-੩ ਜੂਨ ੧੮੬੩ ਖੋਟਿਆਂ ਦੇ ਮੇਲੇ ਵਿਚ ਚਾਰ ਲਾਵਾਂ ਦੀ ਆਨੰਦ ਕਾਰਜ ਕਰਾਂਤੀ ਨੇ ਸਤਿਗੁਰਾਂ ਨੂੰ ਨਜ਼ਰਬੰਦ ਕਰਾ ਕੇ ਭੈਣੀ ਸਾਹਿਬ ਪੁੱਜਾ ਕੇ ਪੌਣੇ ਚਾਰ ਸਾਲ ਲਈ ਨਜ਼ਰਬੰਦ ਕਰਾ ਦਿਤਾ। ਇਨਾ ਤਿੱਖਾ ਪ੍ਰਤੀਕਰਮ ਸ਼ਾਇਦ ਹੀ ਕਿਸੇ ਹੋਰ ਕਰਾਂਤੀ-ਲਹਿਰ ਵਾਸਤੇ ਹੋਇਆ ਹੋਵੇ। ਗੁਰੂਧਾਮਾਂ ਵੱਲੋਂ ਨਾਮਧਾਰੀਆਂ ਨੂੰ ਤਨਖਾਹੀਆ ਘੋਸ਼ਿਤ ਕੀਤਾ ਜਾ ਰਿਹਾ ਸੀ ਤੇ ਕੂਕਿਆਂ ਨੇ ਗੁਰਧਾਮਾਂ ਦੀ ਪਾਵਨ ਪਵਿੱਤਰਤਾ ਲਈ ਤੇ ਗਊ ਗਰੀਬ ਦੀ ਰਖਿਆ ਲਈ ਸਿਰਾਂ ਦੀ ਬਾਜ਼ੀ ਲਾਣੀ ਸ਼ੁਰੂ ਕਰ ਦਿਤੀ। ਸੰਨ ੧੮੭੨ ਈ. ਵਿਚ ੧੨ ਜਨਵਰੀ ਨੂੰ ਭੈਣੀ ਸਾਹਿਬ ਵਿਚ ਮਾਘੀ ਦਾ ਮੇਲਾ ਹੋਇਆ ਤੇ ਸਿਰ ਤੇ ਕਫ਼ਨ ਬੰਨ ਕੇ ਸ਼ਹੀਦੀ ਜਥੇ ਦੇ ਮਸਤਾਨੇ ਮਲੌਦ ਤੇ ਮਲੇਰਕੋਟਲੇ ਜਾ ਪਏ। ੧੭-੧੮ ਜਨਵਰੀ ੬੬ ਕੂਕੇ ਤੇ ਤੋਪਾਂ ਦਾ ਖ਼ਾਜਾ ਬਣੇ ਤੇ ਸਿਰਜਕ ਸਤਿਗੁਰੂ ਤੇ ੧੧ ਸੂਬੇ ਜਲਾਵਤਨ ਕਰ ਦਿਤੇ ਗਏ।

ਪੰਦਰਾਂ ਸਾਲਾਂ (੧੮੫੭-੧੮੭੨) ਵਿਚ ਦੇਸ਼ ਆਜ਼ਾਦੀ ਲਈ ਜਿਹੜੀਆਂ ਮਸ਼ਾਲਾਂ ਜਗਾਈਆਂ ਗਈਆਂ, ਜੋ ਜੋ ਉਪਰਾਲੇ ਕੀਤੇ ਗਏ ਉਹ ਬੀਜ ਅਜੇ ਪੁੰਗਰ ਕੇ ਧਰਤੀ ਤੋਂ ਬਾਹਰ ਵੀ ਨਹੀਂ ਸਨ ਨਿਕਲੇ, ਪੰਥ ਦੀ ਪਨੀਰੀ ਕੱਚੀ ਸੀ ਪਰ ਸ਼ਹੀਦਾਂ ਦੇ ਉਬਲਦੇ ਖ਼ੂਨ ਨਾਲ ਸਭ ਲਾਲੋ ਲਾਲ ਹੋ ਗਿਆ। ਅੰਗ੍ਰੇਜ਼ ਸਰਕਾਰ ਗੁੱਸੇ ਨਾਲ ਲਾਲੋ ਲਾਲ ਸੀ, ਨਮਕ ਹਲਾਲ ਸਰਦਾਰ-ਜਾਗੀਰਦਾਰ ਤੇ ਪੁਜਾਰੀ ਸਰਕਾਰ ਕੋਲ ਚਾਪਲੂਸੀ ਕਰ ਕੇ ਮਾਇਆ ਨਾਲ ਲਾਲੋ ਲਾਲ ਹੋ ਰਹੇ ਸਨ ਤੇ ਕੂਕੇ ਧਰਤੀ ਤੇ ਖ਼ੂਨ ਦੇ ਪਰਨਾਲੇ ਚਲਾ ਕੇ ਅੰਗ੍ਰੇਜ਼ੀ ਜ਼ੁਲਮੋ ਸਿਤਮ ਵਿਚ ਵੀ ਨਾਮ ਦੀ ਰੰਗਨ ਵਿਚ ਲਾਲੋ ਲਾਲ ਸਨ। ਉਸ ਸਮੇਂ ਹਿੰਦੂ, ਮੁਸਲਿਮ, ਸਿੱਖ ਤੇ ਈਸਾਈ ਸਾਰੇ ਹੀ ਕੂਕਿਆਂ ਦੇ ਵੈਰੀ ਬਣ ਗਏ ਕਿਉਂਕਿ ਉਨ੍ਹਾਂ ਨੇ ਆਜ਼ਾਦੀ ਦੀ ਪਹਿਲੀ ਕੂਕ ਮਾਰੀ ਸੀ ਅਤੇ ਫਿਰੰਗੀ ਨੂੰ ਦੇਸ਼ ਤੋਂ ਕਢਣ ਲਈ ਢੋਲਕ ਤੇ ਥਾਪ ਲਾਈ ਸੀ ਤੇ ਦੇਸ਼ ਧਰਮ ਦੇ ਨਾਂ ਤੇ ਜਾਨ ਦੀ ਬਾਜ਼ੀ ਵੀ ਲਾਈ ਸੀ। ਸਭ ਕੁਝ ਲੁਟਾ ਕੇ ਗੁਆ ਕੇ ਕੂਕੇ ਚੜ੍ਹਦੀਆਂ ਕਲਾਵਾਂ ਵਿਚ ਸਨ ਤੇ ਗੁਰੂ ਗੁਰੂ ਕਰਦੇ ਹੋਏ ਸਬਰ ਸੰਤੋਖ ਵਿਚ ਵਾਹੁ-ਵਾਹੁ ਤੇਰਾ ਭਾਣਾ ਕਹਿ ਕੇ ਸਮਾਂ ਕੱਟ ਰਹੇ ਸਨ।

**ਕੂਟਨੀਤੀ—**

ਈਸਾਈ ਮਿਸ਼ਨਰੀਆਂ ਨੇ ਪਹਿਲਾਂ ਚਾਰ ਸਿੱਖ ਵਿਦਿਆਰਥੀਆਂ ਨੂੰ ਈਸਾਈ ਹੋਣ ਲਈ ਤਿਆਰ ਕੀਤਾ ਤੇ ਮਗਰੋਂ ਰੌਲਾ ਪੁਆ ਦਿਤਾ ਤੇ ਸਿੰਘ ਸਭਾ ਬਣਵਾ ਕੇ ਨਾਮਧਾਰੀ ਕੁਰਬਾਨੀ ਨਾਲ ਜਾਗੀ ਚੇਤਨਾ ਅਤੇ ਕੂਕਿਆਂ ਦੇ ਲਹੂ ਨਾਲ ਤਰ ਧਰਤੀ ਤੇ ਨਮਕ ਹਿਲਾਲਾਂ ਦੇ ਹਲ ਚਲਵਾ ਦਿਤੇ। ਅੰਗ੍ਰੇਜ਼ ਬੜੀ ਸ਼ਾਤਿਰ ਕੌਮ ਹੈ ਅਤੇ ਵਪਾਰੀ ਬਣ ਕੇ ੧੭੫੭ ਵਿਚ ਉਨ੍ਹਾਂ ਬੰਗਾਲ ਵਿਚ ਪਲਾਸੀ ਦੀ ਜੰਗ ਜਿੱਤ ਕੇ ਪੰਜਾਹ ਸਾਲਾਂ ਵਿਚ ਪੰਜਾਬ ਤੋਂ ਛੁੱਟ ਸਾਰੇ ਹਿੰਦੁਸਤਾਨ ਨੂੰ ਆਪਣੇ ਹੇਠ ਕਰ ਲਿਆ ਸੀ। ਲੁਧਿਆਣੇ ਵਿਚ ਬੈਠ ਕੇ ਅੰਗ੍ਰੇਜ਼ ਅਫ਼ਸਰ ਬੂਟੇ ਸ਼ਾਹ ਤੋਂ ਸਿੱਖਾਂ ਦਾ ਇਤਿਹਾਸ ਲਿਖਵਾ ਰਹੇ ਸਨ। ਰਤਨ ਸਿੰਘ ਭੰਗੂ ਕੈਪਟਨ ਮਰੇ ਦੇ ਸੰਪਰਕ ਵਿਚ ਆਇਆ ਤੇ ਉਸ ਨੇ ਸਿੱਖ ਇਤਿਹਾਸ ਨੂੰ ਸਿੱਖੀ ਨਜ਼ਰੀਏ ਨਾਲ ਕੈਪਟਨ ਮਰੇ ਨੂੰ ਲਿਖਵਾਇਆ ਤੇ ਮਗਰੋਂ "ਸ੍ਰੀ ਗੁਰੂ ਪੰਥ ਪ੍ਰਕਾਸ਼" ਲਿਖਿਆ। ਮਹਾਰਾਜਾ ਰਣਜੀਤ ਸਿੰਘ ਦੀ ਚੜ੍ਹਤ ਸਮੇਂ ੧੮੦੭ ਵਿਚ ਮਰੇ ਨੇ ਇਹ ਇਤਿਹਾਸ ਸਰ ਡੇਵਿਡ ਆਕਟਰ ਲੋਨੀ ਦੀ ਪ੍ਰੇਰਣਾ ਨਾਲ ਲਿਖਿਆ ਸੀ। ਲੋਨੀ ਦੇ ਲਾਰਡ ਲੇਕ ਨਾਲ ਮਿਲ ਕੇ ੧੮੦੪ ਈ ਵਿਚ ਜਸਵੰਤ ਰਾਓ ਹੋਲਕਰ ਨੂੰ ਦਿੱਲੀਓਂ ਭੱਜਾ ਦਿਤਾ ਸੀ। ਲੋਨੀ ਨੇ ਹੀ ਮਹਾਰਾਜਾ ਰਣਜੀਤ ਸਿੰਘ ਨਾਲ ਅੰਗਰੇਜ਼ ਸਰਕਾਰ ਵੱਲੋਂ ਪੱਤਰ ਵਿਵਹਾਰ ਕੀਤਾ ਸੀ। ਸਤਿਲੁਜ ਪੂਰਬ ਦੀਆਂ ਸਿੱਖ ਰਿਆਸਤਾਂ ਦੀ ਨਿਗਰਹਬਾਨੀ ਲਈ ਨਿਯੁਕਤ ਹੋ ਕੇ ਇਸ ਨੇ ਸਿੱਖ ਇਤਿਹਾਸ ਦੀ ਜਾਣਕਾਰੀ ਲੈਣ ਦਾ ਵਿਸ਼ੇਸ਼

ਉਪਰਾਲਾ ਕੀਤਾ। ਸਿੱਖਾਂ ਬਾਰੇ ਇਹ ਪੁਰਾਤਨ ਤੇ ਨਵੀਂ ਜਾਣਕਾਰੀ ਮਗਰੋਂ ਖਾਲਸਾ ਰਾਜ ਦੇ ਪਤਨ ਲਈ ਲਾਜ਼ਮੀ ਤੌਰ ਤੇ ਅੰਗਰੇਜ਼ਾਂ ਦੀ ਮਦਦਗਾਰ ਸਾਬਤ ਹੋਈ।

ਅਜਿਹੇ ਪੁਖਤਾ ਪੈਰੀਂ ਅੰਗਰੇਜ਼ ਸਰਕਾਰ ੧੮੦੭ ਤੋਂ ਹੀ ਰਣਜੀਤ ਰਾਜ ਵੱਲ ਦੇਖ ਰਹੀ ਸੀ ਤੇ ਕੂਟਨੀਤੀ ਵਰਤੋਂ ਕਰ ਕੇ ਆਪਣੀ ਸ੍ਰੇਸ਼ਟਤਾ ਜ਼ਾਹਿਰ ਕਰ ਰਹੀ ਸੀ। ਇਹੋ ਇਤਿਹਾਸਕ ਜਾਣਕਾਰੀ ਅੰਗਰੇਜ਼ਾਂ ਦਾ ਦਰ ਕਦਮ ਮਾਰਗ ਦਰਸ਼ਨ ਕਰ ਰਹੀ ਸੀ ਤੇ ਇਸ ਕਾਰਣ ਉਸਨੇ ਪੰਜ ਸਾਲ ਦੀ ਕੂਕਾ ਲਹਿਰ ਦੇ ਪੈਰ ਪਛਾਣ ਲਏ ਸਨ। ਕੂਕਿਆਂ ਦੀਆਂ ਬੇਖੌਫ਼ ਸ਼ਹੀਦੀਆਂ ਨੇ ਉਸ ਨੂੰ ਨਿਮਕ ਹਲਾਲਾਂ ਦੀ ਤਗੜੀ ਲਾਬੀ ਤਿਆਰ ਕਰਨ ਲਈ ਉਤਸਾਹਿਤ ਕੀਤਾ। ਅੰਗ੍ਰੇਜ਼ੀ ਪੜ੍ਹੇ ਲਿਖੇ ਵਿਦਵਾਨਾਂ ਦੀ ਜਮਾਤ ਦੀ ਮਦਦ ਨਾਲ ਉਸਦੇ ਮਨਸੂਬੇ ਸਫ਼ਲ ਹੋ ਰਹੇ ਸਨ। ਜਿਹੜੇ ਕੰਮ ਪੋਂਗਾ ਪੰਥੀ ਪੁਜਾਰੀ ਮਹੰਤ ਨਹੀਂ ਸਨ ਕਰ ਸਕੇ ਉਹ ਕੰਮ ਅੰਗ੍ਰੇਜ਼ੀ ਪੜ੍ਹੇ ਲਿਖੇ ਵਰਗ ਨੇ ਸਹਿਜਤਾ ਨਾਲ ਕਰ ਦਿਤਾ। ਅਜੇਹੀ ਜਮਾਤ ਨੇ ਹੀ ਬੰਗਾਲ ਵਿਚ ਅੰਗ੍ਰੇਜ਼ੀ ਹਕੂਮਤ ਦੇ ਪੈਰਾ ਜਮਾਏ ਸਨ। ਰਾਜਾ ਰਾਮ ਮੋਹਨ ਰਾਏ, ਬ੍ਰਹਮੋ ਸਮਾਜ ਤੇ ਕੇਸ਼ਵ ਸੇਨ ਵਰਗੇ ਬੰਦੇ ਤੇ ਸੰਸਥਾਵਾਂ ਮੂਲ ਨਾਲੋਂ ਉਖੜੇ ਹੋਏ ਸਨ। ਪੰਜਾਬ ਵਿਚ ਸਿੰਘ ਸਭਾ ਤੇ ਚੀਫ਼ ਖਾਲਸਾ ਦੀਵਾਨ ਦੇ ਸਫ਼ਰ ਵਿਚ ੪੭ ਸਾਲ ਬਾਅਦ (੧੮੭੩-੧੯੨੦) ਗੁਰਦਵਾਰਾ ਲਹਿਰ ਨਾਮੀ ਲੋਕ ਲਹਿਰ ਸ਼ੁਰੂ ਹੋਈ ਤੇ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਵਿਚ ਸਿੱਖ ਰਿਆਸਤਾਂ ਦੇ ਪ੍ਰਤੀਨਿਧੀ ਤੇ ਅੰਗ੍ਰੇਜ਼ ਪ੍ਰਸਤ ਮੈਂਬਰ ਕਮੇਟੀ ਮਤਿਆਂ ਪ੍ਰਤੀ ਵਿਰੋਧੀ ਰੁਖ ਲਿਖਤੀ ਜ਼ਾਹਿਰ ਕਰਦੇ ਰਹੇ। (ਪੜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪੰਜਾਹ ਸਾਲਾ ਇਤਿਹਾਸ।)

ਸੰਨ ੧੮੫੭ ਵਿਚ ਜਨਰਲ ਨਿਕਲਸਨ ਨੂੰ ਨਿਕਲ ਸਿੰਘ ਕਹਿ ਕੇ ਸਨਮਾਨਿਆ ਗਿਆ। ੧੮੬੭ ਵਿਚ ਕੂਕਿਆਂ ਨੂੰ ਗੈਰ ਸਿੱਖ ਤੇ ਤਨਖਾਹੀਆ ਘੋਸ਼ਿਤ ਕੀਤਾ। ੧੯੧੪ ਵਿਚ ਗਦਰ ਲਹਿਰ ਦੇ ਮੁਖ ਸਿੱਖ ਲੀਡਰਾਂ ਨੂੰ ਗੈਰ ਸਿੱਖ ਘੋਸ਼ਿਤ ਕੀਤਾ ਗਿਆ। ੧੯੧੯ ਵਿਚ ਜਲਿਆਂ ਵਾਲੇ ਬਾਗ਼ ਦੇ ਕਾਤਿਲ ਓਡਾਇਰ ਨੂੰ ਸਿੱਖ ਸਿਰੋਪਾ ਦੇਕੇ ਸਨਮਾਨਿਆ ਗਿਆ। ੧੯੩੪ ਵਿਚ ਸਿੱਖ ਕੌਮ ਵਿਰੋਧੀ ਦੇ ਸਨਮਾਨ ਕਾਰਨ ਸੰਤ ਬਾਬਾ ਵਸਾਖਾ ਸਿੰਘ ਨੇ ਅਕਾਲ ਤਖ਼ਤ ਦੀ ਜਥੇਦਾਰੀ ਨੂੰ ਠੋਕਰ ਮਾਰ ਦਿਤੀ। ਇਹ ਮੁੱਖ ਨੁਕਤੇ ਮਹੰਤਾਂ-ਪੁਜਾਰੀਆਂ ਤੋਂ ਲੈ ਕੇ ਸ਼੍ਰੋਮਣੀ ਕਮੇਟੀ ਤਕ ਚਲੀ ਸਿੱਖ ਧਰਮ ਪ੍ਰਬੰਧਕਾਂ ਦੀ ਮਾਨਸਿਕਤਾ ਦੇ ਨਮੂਨੇ ਹਨ। ਕੂਕਾ ਲਹਿਰ ਨੂੰ ਛੁਟਿਆਉਣ ਵਾਲੇ ਤੇ ਇਸ ਦਾ ਨਾਮੋ ਨਿਸ਼ਾਨ ਮਿੱਟਾ ਦੇਣ ਲਈ ਅੰਗ੍ਰੇਜ਼ਾਂ ਦੀ ਪਿਠੂ ਜਮਾਤਾਂ ਨੇ ਗੰਭੀਰਤਾ ਨਾਲ ਕੂਕਾ ਲਹਿਰ ਰੂਪੀ ਖਾਲਸਾ ਚੜ੍ਹਤ ਨੂੰ ਵਿਚਾਰਿਆ ਹੁੰਦਾ ਤਾਂ ਸਿੱਖ ਸਹੀ ਅਰਥਾਂ ਵਿਚ ਦੇਸ਼ ਦੀ ਆਜ਼ਾਦੀ ਦੇ ਸਰਦਾਰ ਸਵੀਕਾਰ ਕੀਤੇ ਜਾਂਦੇ। ਹੇਠਲੇ ਸੰਖੇਪ ਬਿਰਤਾਂਤ ਵਿਚ ਇਹ ਸਵੈ ਪ੍ਰਮਾਣਿਤ ਹੁੰਦਾ ਹੈ ਕਿ ਕੂਕਾ ਲਹਿਰ ਕੀ ਸੀ ?

**ਕੂਕਾ ਲਹਿਰ ਦਿਸ਼ਾ—**

੧. **ਸ਼ਹੀਦ ਗਾਥਾ—** ਮਲੇਰਕੋਟਲੇ ਦੇ ਸ਼ਹੀਦਾਂ ਨੇ ਆਤਮ ਸਮਰਪਨ ਕੀਤਾ ਸੀ ਤੇ ਸਿੱਖ ਵਿਦਵਾਨਾਂ ਨੇ ਭੁੱਲੜ ਸਿੱਖ ਕਿਹਾ ਸੀ। ਸ. ਭਗਤ ਸਿੰਘ ਤੇ ਸਾਥੀਆਂ ਨੇ ਅਸੈਂਬਲੀ ਹਾਲ ਵਿਚ ਬੰਬ ਧਮਾਕੇ ਕਰ ਕੇ ਆਤਮ ਸਮਰਪਨ ਕਰ ਕੇ ਕੋਰਟ ਵਿਚ ਲਿਖਤ ਬਿਆਨ ਪੜ੍ਹ ਕੇ ਆਪਣਾ ਪੱਖ ਪ੍ਰਕਾਸ਼ਿਤ ਕੀਤਾ ਸੀ ਫੇਰ ਵੀ ਮਹਾਤਮਾ ਗਾਂਧੀ ਨੇ ਬਚਾਵ ਕਰਨ ਦੀ ਬਜਾਏ ਗੁੰਮਰਾਹ ਨੌਜਵਾਨ ਕਿਹਾ ਸੀ। ਦੇਸ਼ ਭਗਤਾਂ ਦੇ ਜਜ਼ਬਿਆ ਵਿਚ ਕੁਰਬਾਨੀਆਂ ਦਾ ਇਹ ਖੁੱਲਾ ਚੋਕਾ ਹੁੰਦਾ ਹੈ।

੨. **ਅਸਹਿਯੋਗ ਅੰਦੋਲਨ ਤੇ ਸੁਦੇਸ਼ੀ ਪ੍ਰਚਾਰ—** ਕੂਕਾ ਲਹਿਰ ਸਮੇਂ ਸਰਕਾਰੀ ਸਕੂਲ, ਕਚਿਹਰੀਆਂ, ਡਾਕ, ਰੇਲ, ਨੌਕਰੀ ਦੇ ਬਦੇਸ਼ੀ ਵਸਤਾਂ ਦਾ ਵਹਿਸ਼ਕਾਰ ਪ੍ਰਚਾਰਿਆ ਗਿਆ। ਇਨ੍ਹਾਂ ਲੀਹਾਂ ਨੂੰ ੫੦ ਸਾਲ ਬਾਅਦ ਮਹਾਤਮਾ ਗਾਂਧੀ ਨੇ ਅਪਣਾਇਆ ਤੇ ਸਭ ਤੋਂ ਵੱਧ ਸ਼ੁਹਰਤ ਲਈ।

੩. **ਅਵੱਗਿਆ ਅੰਦੋਲਨ—** ਸਿਵਲ ਨਾ ਫੁਰਮਾਨੀ ਨਾਲ ਮਹਾਤਮਾ ਗਾਂਧੀ ਦਾ ਨਾਮ ਜੋੜਿਆ ਜਾਂਦਾ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਮਾਰਚ ੧੮੬੭ ਵਿਚ ਸਰਕਾਰੀ ਹੁਕਮਾਂ ਦੀ ਉਲੰਘਨਾ ਕਰ ਕੇ ਆਨੰਦਪੁਰ ਸਾਹਿਬ ਹੋਲੇ ਵਿਚ ਕੂਕਾ ਪੰਥ ਦੀਆਂ ਕੂਕਾਂ ਪਾਈਆਂ ਸਨ।

੪. **ਬਦੇਸ਼ੀ ਸਬੰਧ—** ਨੇਤਾ ਜੀ ਤੇ ਕੁਝ ਹੋਰ ਲੀਡਰਾਂ ਨੇ ਬਦੇਸ਼ੀ ਸੰਪਰਕਾਂ ਨੂੰ ਦੇਸ਼ ਆਜ਼ਾਦੀ ਲਈ ਪ੍ਰੈਸ਼ਰ ਨੁਕਤਾ ਬਣਾਇਆ। ਇਸ ਚਾਰਾ ਜੋਰੀ ਤੋਂ ੮੦ ਸਾਲ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਨੇ ਨੇਪਾਲ ਤੇ ਕਾਬੁਲ ਨਾਲ ਸੰਪਰਕ ਬਣਾਏ। ਰੂਸ ਨਾਲ ਸੰਪਰਕ ਕਰਨ ਦੇ ਉਪਰਾਲੇ ੧੮੮੦ ਤੱਕ ਹੁੰਦੇ ਰਹੇ। ਰੂਸੀ ਸਰਕਾਰ ਦੇ ਰਿਕਾਰਡਾਂ ਵਿਚ ਸਤਿਗੁਰੂ ਜੀ ਦੀਆਂ ਚਿੱਠੀਆਂ ਹੋਣਾ ਇਸਦਾ ਪ੍ਰਮਾਣ ਹੈ।

੫. **ਆਪਣੀ ਫੌਜ—** ਜਨਰਲ ਮੋਹਨ ਸਿੰਘ ਨੇ ਆਜ਼ਾਦ ਹਿੰਦ ਫੌਜ ਬਣਾਈ ਜਿਸਦੀ ਕਮਾਨ ਨੇਤਾ ਜੀ ਸੁਭਾਸ਼ ਚੰਦਰ ਬੋਸ ਨੇ ਸੰਭਾਲੀ ਤੇ ਦੂਜੇ ਆਲਮੀ ਜੰਗ ਸਮੇਂ ਆਜ਼ਾਦ ਹਿੰਦ ਫੌਜ ਨੇ ਕੋਹੀਮਾ ਵਿਚ ਝੰਡੇ ਗੱਡੇ ਸਨ। ਕਸ਼ਮੀਰ ਦੀ ਕੂਕਾ ਰੈਜੀਮੈਂਟ ਇਹੋ ਜਿਹਾ ਉਪਰਾਲਾ ਸੀ ਤੇ ਕਸ਼ਮੀਰ ਵਿਚ ਪਹਿਲੀ

ਰੈਜੀਮੈਂਟ ਬਣਾਈ ਗਈ ਸੀ। ਅੰਗ੍ਰੇਜ਼ਾਂ ਨੇ ਇਹ ਰੈਜੀਮੈਂਟ ਤੁੜਵਾ ਦਿੱਤੀ। ਅੰਗਰੇਜ਼ਾਂ ਨੇ ਆਜ਼ਾਦ ਹਿੰਦ ਫੌਜ ਤੇ ਵੀ ਮੁੱਕਦਮਾ ਚਾਲਾਇਆ ਸੀ।

**੬ ਕੂਟਨੀਤਕ ਦਬਾਵ—** ਸ. ਭਗਤ ਸਿੰਘ ਨੇ ਕਰਾਂਤੀਕਾਰੀਆਂ ਨੂੰ ਸੰਗਠਿਤ ਕਰ ਕੇ ਸਮਾਜਵਾਦੀ ਲੋਕਤੰਤ੍ਰੀ ਪਾਰਟੀ ਹਿੰਦੋਸਤਾਨ ਸੋਸ਼ਲਿਸਟ ਰਿਪਬਲੀਕਨ ਐਸੋਸੀਏਸ਼ਨ ਬਣਾਈ ਸੀ। ਯਸ਼ਪਾਲ ਨੇ" ਸਿੰਹਾਵਲੋਕਨ" ਪੁਸਤਕ ਵਿਚ ਲਿਖਿਆ ਹੈ ਕਿ ਆਜ਼ਾਦੀ ਲਈ ਜ਼ਰੂਰੀ ਹੈ— ੧) ਦੇਸ਼ ਦੀ ਆਪਣੀ ਆਜ਼ਾਦ ਫੌਜ ਬਣੇ ੨) ਫੌਜ ਵਿਚ ਬਗਾਵਤ ਫੈਲੇ ੩) ਬਦੇਸੀ ਦਬਾਵ ਪੁਆਇਆ ਜਾਵੇ ਤੇ ੪) ਅੰਗਰੇਜ਼ ਲਈ ਆਲਮੀ ਮਾਹੌਲ ਐਸਾ ਬਣ ਜਾਏ ਕਿ ਉਹ ਕਮਜ਼ੋਰ ਹੋ ਜਾਣ। ਦੂਜੀ ਆਲਮੀ ਜੰਗ ਤੋਂ ਬਾਅਦ ਅੰਗਰੇਜ਼ ਕਾਫ਼ੀ ਕਮਜ਼ੋਰ ਹੋ ਗਏ ਸਨ, ਆਜ਼ਾਦ ਹਿੰਦ ਫੌਜ ਹੋਂਦ ਦਿਖਾ ਸਕੀ ਸੀ ਅਤੇ ਫੌਜਾਂ ਤੇ ਨੇਵੀ ਨੇ ਕਈ ਥਾਵਾਂ ਤੇ ਬਗਾਵਤ ਕਰ ਕੇ ਦੇਸ ਭਰਾਵਾਂ ਤੇ ਗੋਲੀ ਚਲਾਣ ਤੋਂ ਇਨਕਾਰ ਕੀਤਾ ਸੀ। ਅਜਿਹੀ ਸਾਰੀ ਕੂਟਨੀਤਕ ਸੋਚ ੧੮੬੩ ਤੋਂ ਹੀ ਕੂਕਾ ਲਹਿਰ ਦੀ ਗੁਪਤ ਨੀਤੀ ਬਣੀ ਹੋਈ ਸੀ। ਲੁਧਿਆਣੇ ਕਿਲੇ ਦੀ ਫੌਜ ਵਿਚਲੇ ਸਿੱਖਾਂ ਵਿਚਲੀ ਕੂਕਾ ਵਿਚਾਰਧਾਰਾ ਦੇ ਪ੍ਰਵੇਸ਼ ਦੇ ਡਰ ਤੋਂ ਇਥੇ ਦੀ ਰੈਜੀਮੈਂਟਾਂ ਨੂੰ ਰਾਵਲ ਪਿੰਡੀ ਭੇਜਿਆ ਗਿਆ ਸੀ। ਫੌਜ ਤੇ ਪੁਲਿਸ ਦੀ ਸਕਰੀਨਿੰਗ ਵੀ ਕੂਕਾ ਲਹਿਰ ਦੇ ਦਮਨ ਦਾ ਇਕ ਹਿੱਸਾ ਬਣੀ ਸੀ।

**੭. ਮਿਸ਼ਨਰੀਆਂ ਬਾਰੇ ਚੇਤਾਵਨੀ—** ਸਤਿਗੁਰੂ ਰਾਮ ਸਿੰਘ ਜੀ ਨੇ ਬਾਰ-ਬਾਰ ਈਸਾਈਆਂ ਅਤੇ ਇਸਾਈ ਮਿਸ਼ਨਰੀਆਂ ਬਾਰੇ ਚੌਕੰਨਾ ਕੀਤਾ ਸੀ। ੧੮੭੩ ਵਿਚ ਚਾਰ ਸਿੱਖ ਵਿਦਿਆਰਥੀਆਂ ਦੇ ਈਸਾਈ ਹੋਣ ਦੇ ਸ਼ੋਸ਼ੇ ਨੇ ਸਿੱਖ ਧਰਮ ਦੇ ਮੁਖੀਆਂ ਦੀ ਨੀਂਦਰ ਹਰਾਮ ਕਰ ਦਿਤੀ। ਚਾਰ ਵਿਚੋਂ ਇਕ ਵਿਦਿਆਰਥੀ ਤਾਂ ਈਸਾਈ ਬਣ ਹੀ ਗਿਆ ਸੀ। ਮਗਰੋਂ ਮਹਾਰਾਜਾ ਕਪੂਰਥਲਾ ਵੀ ਈਸਾਈ ਬਣਿਆ।

**੮. ਇਤਿਹਾਸ ਨਿਰਮਾਤਾ—** ਆਜ਼ਾਦੀ ਦੀ ਲੜਾਈ ਦਾ ਜੋ ਸੰਗਠਿਤ ਤੇ ਸੰਸਥਾਗਤ ਉਪਰਾਲਿਆਂ ਦਾ ਕਾਰਵਾਂ ਨਾਮਧਾਰੀ ਲਹਿਰ ਨੇ ਸ਼ੁਰੂ ਕੀਤਾ ਸੀ ਭਾਵੇਂ ਉਹ ਮਸ਼ਾਲ ਬੁਝਾ ਦਿਤੀ ਲਗੀ ਸੀ, ਪਰ ਫਿਜ਼ਾਵਾਂ ਵਿਚ ਕੂਕਿਆਂ ਦੀ ਢੋਲਕੀ ਦੀ ਗੂੰਜ ਨੇ ਅਜਿਹੇ ਸਾਰੇ ਉਪਰਾਲਿਆਂ ਨੂੰ ਆਜ਼ਾਦੀ ਦੀ ਲੜਾਈ ਦੀ ਜੁਆਲਾ ਬਣਾ ਦਿਤਾ। ਬੀਜ ਉਗਣ ਨੂੰ ਦੇਰ ਤਾਂ ਲਗਦੀ ਹੀ ਹੈ ਤੇ ਕੂਕਾ ਲਹਿਰ ਦੀ ਲੀਹਾਂ ਨੇ ਅਚੇਤਨ ਹੀ ਆਜ਼ਾਦੀ ਘੋਲ ਦਾ ਸਾਰਾ ਮਾਰਗ ਦਰਸ਼ਨ ਕੀਤਾ ਹੈ।

ਰਾਜਨੀਤਕ ਫਰੰਟ ਤੋਂ ਪਹਿਲਾ ਧਰਮ ਤੇ ਸਮਾਜ ਦੇ ਸੁਧਾਰ ਲਈ ਜੋ ਵੀ ਉਪਰਾਲੇ ਆਰੰਭੇ ਗਏ ਉਨ੍ਹਾਂ ਦੇ ਫਲ ਸਮੇਂ ਸਮੇਂ ਸਿਰ ਲੋੜ ਬਣਦੇ ਗਏ ਹਨ।

**੯. ਗੁਰੂ ਗ੍ਰੰਥ ਸਾਹਿਬ ਦੀ ਛਪਾਈ—** ਸਿੱਖ ਧਰਮ ਵਿਚ ਸਭ ਤੋਂ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਨੇ ਪਿੰਡਾਂ-ਪਿੰਡਾਂ ਵਿਚ ਜਾ ਕੇ ਆਲਿਆਂ ਵਿਚ ਪਏ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਕਰਾਏ। ਪੱਥਰ ਦੇ ਛਾਪੇ ਤੋਂ ਪਹਿਲੀ ਵਾਰੀ ਆਦਿ ਗ੍ਰੰਥ ਦੀ ਬੀੜ ਛਪਵਾ ਕੇ ਗੁਰਬਾਣੀ ਪ੍ਰਚਾਰ ਲਈ ਹਸਤ ਲੇਖਕਾਂ ਦੀ ਦਾਸਤਾ ਤੋਂ ਬਾਹਰ ਕਢਿਆ ਗਿਆ। ਸ਼੍ਰੋਮਣੀ ਕਮੇਟੀ ਕਾਨੂੰਨਨ ੧੯੨੬ ਵਿਚ ਬਣੀ ਤੇ ਗੁਰੂ ਗ੍ਰੰਥ ਦੀ ਛਪਾਈ ਦਾ ਕੰਮ ਤਾਂ ਆਜ਼ਾਦੀ ਤੋਂ ਬਾਅਦ ਹੀ ਸ਼ੁਰੂ ਕੀਤਾ ਗਿਆ। ੧੪੩੦ ਪੰਨਿਆਂ ਦੀ ਬੀੜ ਦਾ ਚਲਨ ਵੀ ਸਜਰੀ ਬਣਤਰ ਹੈ ਮੁਢ ਕਦੀਮੀ ਨਹੀਂ।

**੧੦ ਪ੍ਰਸਾਦਿ ਪਵਿੱਤ੍ਰਤਾ—**ਨਾਮਧਾਰੀ ਪੰਥ ਵਿਚ ਕੜਾਹ ਪ੍ਰਸਾਦਿ ਆਪਣੇ ਡੇਰਿਆਂ ਵਿਚ ਹੀ ਤਿਆਰ ਹੁੰਦਾ ਸੀ। ਗੁਰਧਾਮਾਂ ਵਿਚ ਵੀ ਡੇਰੇ ਤੋਂ ਬਣਾ ਕੇ ਪ੍ਰਸਾਦਿ ਭੇਟਾ ਲਈ ਲਿਜਾਇਆ ਗਿਆ। ਸਾਰੇ ਗੁਰਧਾਮਾ ਦੇ ਬਾਹਿਰ ਪ੍ਰਸਾਦਿ ਦੁਕਾਨਾਂ ਤੇ ਵਿਕਦਾ ਸੀ ਤੇ ਲੋਕੀ ਖਰੀਦ ਕੇ ਭੇਟ ਚੜਾਂਦੇ ਸਨ। ਸ਼੍ਰੋਮਣੀ ਕਮੇਟੀ ਦੀ ਬਣਤਰ ੧੯੨੬ ਤੋਂ ਕਈ ਸਾਲ ਬਾਦ ਹੀ ਗੁਰਧਾਮਾਂ ਵਿਚ ਕੜਾਹ ਪ੍ਰਸ਼ਾਦਿ ਬਣਾਨ ਦੀ ਜੁਗਤਿ ਆਰੰਭ ਹੋਈ।

**੧੧ ਗੁਰਧਾਮਾਂ ਦਾ ਪ੍ਰਬੰਧ—**ਗੁਰਧਾਮਾਂ ਦੇ ਪ੍ਰਬੰਧਾਂ ਨਾਲ ਜੁੜੇ ਵਿਅਕਤੀਆਂ ਦੇ ਚਰਿਤ੍ਰਾਂ ਬਾਰੇ ਨਾਮਧਾਰੀ ਪੰਥ ਸਿਰਜਕ ਨੂੰ ਕੋਈ ਭੁਲੇਖਾ ਨਹੀਂ ਸੀ ਤੇ ਸਨ ੧੮੬੭ ਵਿਚ ਹੀ ਉਨ੍ਹਾਂ ਨੂੰ ਗੁਰਮਤਿ ਤੋਂ ਅਗਿਆਨੀ ਕਿਹਾ ਸੀ। ੫੩ ਸਾਲ ਬਾਦ ੧੯੨੦ ਵਿਚ ਸਿੱਖਾਂ ਨੂੰ ਹੋਸ਼ ਆਈ ਤੇ ਗੁਰਦੁਆਰਾ ਲਹਿਰ ਤੇ ਅਕਾਲੀ ਲਹਿਰ ਸ਼ੁਰੂ ਹੋਈ।

**੧੨. ਸਿੱਖੀ ਆਚਰਣ—** ਨਾਮਧਾਰੀਆਂ ਵਿਚ ਖਾਲਸਾ ਪੰਥ ਦੀ ਸਰਬੋਤਮ ਪਰੰਪਰਾ ਅਨੁਸਾਰ ਸਿੱਖੀ ਜੀਵਨ ਦਾ ਉਪਦੇਸ਼ ਦਿਤਾ ਗਿਆ। ਅੰਗ੍ਰੇਜ਼ਾਂ ਕੇ ਦਸਤਾਵੇਜ਼ਾਂ ਵਿਚ ਦਰਜ ਕੀਤਾ— ੧) ਕੂਕਾ ਝੂਠ ਨਹੀਂ ਬੋਲਦਾ, ੨) ਕੂਕਾ ਸ਼ਰਾਬ ਦੀ ਵਰਤੋਂ ਨਹੀਂ ਕਰਦਾ, ੩) ਕੂਕਾ ਅੰਗਰੇਜ਼ੀ ਹਕੂਮਤ ਦਾ ਵਫਾਦਾਰ ਨਹੀਂ ਹੋ ਸਕਦਾ। ਅੰਗ੍ਰੇਜ਼ੀ ਰਾਜ ਵਿਚ ਕਿਸੇ ਗੋਲ ਸਫੈਦ ਪਗੜੀ ਵਾਲੇ ਨੂੰ ਮੁਲਾਜ਼ਮਤ ਨਹੀਂ ਮਿਲੀ।

**੧੩. ਸਿੱਖਿਆ ਪ੍ਰਸਾਰ—** ਗੁਰੂ ਜੀ ਗੁਰਮੁਖੀ ਪ੍ਰਚਾਰ ਲਈ ਹਰ ਸੰਭਵ ਜਤਨ ਕੀਤਾ ਤਾਂ ਜੋ ਗੁਰਬਾਣੀ ਪਾਠ ਦਾ ਅਭਿਆਸ ਪੱਰਪਕ ਹੋਵੇ। ਰੰਗੂਨ ਤੋਂ ਹੁਕਮਨਾਮਿਆਂ ਵਿਚ

ਵੀ ਬਾਰ-ਬਾਰ ਮੁੰਡੇ ਕੁੜੀਆਂ ਨੂੰ ਪੜ੍ਹਾਉਣ ਲਈ ਤਾਕੀਦ ਕੀਤੀ।

**੧੪. ਇਸਤਰੀ ਸੁਧਾਰ—** ਸਮਾਜ ਦੇ ਅੱਧ, ਇਸਤਰੀ ਜਾਤੀ ਨੂੰ ਸਭ ਤੋਂ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਨੇ ੧੮੬੩ ਵਿਚ ਖੰਡੇ ਪਾਹੁਲ ਅੰਮ੍ਰਿਤ ਛਕਾ ਕੇ ਪੁਰਖਾਂ ਬਰਾਬਰ ਖਾਲਸਾ ਮਰਯਾਦਾ ਦਿਤੀ। ਲੜਕੀ ਮਾਰਨਾ, ਛੋਟੀ ਉਮਰ ਵਿਚ ਵਿਆਹੁਣਾ, ਵੇਚਣਾ, ਵੱਟਾ ਕਰਨਾ ਆਦਿਕ ਕੁਰੀਤੀਆਂ ਖਿਲਾਫ਼ ਉਗਰਤਾ ਨਾਲ ਪ੍ਰਚਾਰ ਕੀਤਾ ਅਤੇ ਪਰਦੇਸ ਵਿਚੋਂ ਭੇਜੇ ਪਤਰਾਂ ਵਿਚ ਬਾਰ-ਬਾਰ ਤਾਕੀਦ ਕੀਤੀ। ਕੁੜੀਆਂ ਵਿਰੁੱਧ ਸਮਾਜਕ ਵਿਚਾਰਧਾਰਾ ਨੇ ਅੱਜ ਪੁਰਖਾਂ-ਨਾਰੀਆਂ ਦਾ ਸੰਤੁਲਨ ਵਿਗਾੜ ਦਿਤਾ ਹੈ। ਭਰੂਣ ਹਤਿਆ ਦੇ ਕੋਹੜ ਵਿਚ ਕਈ ਵਾਰ ਮੁੰਡੇ ਵੀ ਘਾਤ ਹੁੰਦੇ ਜਾ ਰਹੇ ਹਨ। ਸਮਾਜ ਦੀ ਮਜ਼ਬੂਤੀ ਇਸਤਰੀ ਅੱਧ ਨੂੰ ਨਿਰਬਲ ਰੱਖ ਕੇ ਨਹੀਂ ਹੋ ਸਕਦੀ।

----

ਇਸ ਤਰ੍ਹਾਂ ਕੁਝ ਕੁ ਨੁਕਤੇ ਦਿਤੇ ਹਨ ਜੋ ਕੂਕਾ ਲਹਿਰ ਦੀ ਪਹਿਲ ਕਦਮੀਆਂ ਤੇ ਦਿਸ਼ਾ ਦੁਨੀਆਂ ਵਿਚ ਅੱਜ ਵੀ ਮਾਰਗ ਦਰਸ਼ਨ ਮੰਨੀ ਜਾ ਸਕਦੀ ਹੈ। ਸਿੱਖ ਧਰਮ ਵਿਚ ਨਵ ਚੇਤਨਾ ਪਾਉਣ ਵਾਲੀ ਤੇ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਦੀ ਮਾਰਗ ਦਰਸ਼ਕ ਨਾਮਧਾਰੀ ਲਹਿਰ ਸਾਰੀ ਮਨੁੱਖਤਾ ਦੇ ਵਿਕਾਸ ਤੇ ਆਲਮੀ ਸ਼ਾਂਤੀ ਵਿਚ ਪੂਰੀ ਤਰ੍ਹਾਂ ਸਹਾਇਕ ਹੈ।

ਪੁਨ :- ਮੁੱਖ ਧਾਰਾ ਦਾ ਧੁਰਾ ਬਣੀ ਸ਼੍ਰੋਮਣੀ ਪ੍ਰਬੰਧਕ ਕਮੇਟੀ ਦੀ ਕਾਰਗੁਜ਼ਾਰੀਆਂ ਦਾ ਚਿੱਠਾ ਪੁਸਤਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪੰਜਾਹ ਸਾਲ ਇਤਿਹਾਸ (੧੯੨੬-੧੯੭੧) ਪੜ੍ਹਿਆ ਜਾ ਸਕਦਾ ਹੈ। ਸਿੰਘ ਸਭਾ ਲਹਿਰ ਦੀ ਵਿਰਾਸਤ ਨਾਲ ਇਹ ਕਮੇਟੀ ਸ਼ਰਾਬ ਅਤੇ ਨਸ਼ਾ ਨਿਖੇਧੀਆਂ ਪ੍ਰਤੀ ਮੈਂਬਰਾਂ ਲਈ ਪ੍ਰੱਣ ਪਤਰ ਦਾ ਮਤਾ ੨੦-੧੦-੧੯੩੩ ਰੱਖਦੀ ਹੈ ਜੋ ਕਈ ਸਾਲਾਂ ਤਕ ਭਰਿਆ ਨਹੀਂ ਗਿਆ ਸੀ। ਰਹਿਤ ਮਰਯਾਦਾ ਦੀ ਪਹਿਲੀ ਕਮੇਟੀ ੧੯੩੨ ਵਿਚ ਬਣਾਈ ਗਈ ਤੇ ਉਸਦਾ ਵੇਰਵਾ ਕਮੇਟੀ ਦੇ ਰਹਿਤ ਨਾਮਿਆਂ ਵਿਚ ਮਿਲ ਜਾਂਦਾ ਹੈ। ੯-੧੦-੧੯੩੯ ਨੂੰ ਝਟਕੇ ਬਿਲ ਬਾਰੇ ਇਹ ਗੁਰਮਤਾ ਹੋਇਆ— ੳ. ਪ੍ਰਵਾਨ ਹੋਇਆ ਕਿ ਗਿਆਨੀ ਕਰਤਾਰ ਸਿੰਘ ਐਮ. ਐਲ. ਏ. ਵੱਲੋਂ ਝਟਕੇ ਦੀ ਆਜ਼ਾਦੀ ਸਥਾਪਿਤ ਕਰਨ ਲਈ ਪੰਜਾਬ ਲੈਜਿਸਲੇਟਿਵ ਕੌਂਸਿਲ ਵਿਚ ਜਿਸ ਝਟਕੇ ਬਿਲ ਦਾ ਨੋਟਿਸ ਦਿਤਾ ਗਿਆ, ਹੈ ਇਹ ਜਨਰਲ ਸਮਾਗਮ ਉਸ ਬਿਲ ਦੇ ਅਸੂਲਾਂ ਦੀ ਪ੍ਰੋੜਤਾ ਕਰਦਾ ਹੈ। ਅਤੇ ੲ ਵੇਰਵੇ ਨਾਲ ਹਨ।

੫-੩-੧੯੪੪ ਭਾਈ ਰਣਧੀਰ ਸਿੰਘ ਬਾਰੇ ਮਤਾ ਪੇਸ਼ ਕੀਤਾ ਕਿ ਭਾਈ ਰਣਧੀਰ ਸਿੰਘ ਦੀ ਝਟਕਾ ਖਾਣ ਵਾਲੇ ਅੰਮ੍ਰਿਤਧਾਰੀ ਸਿੰਘਾਂ ਨੂੰ ਪਤਿਤ ਕਰਾਰ ਦੇ ਕੇ ਉਨ੍ਹਾਂ ਨੂੰ ਨਵੇਂ ਸਿਰੇ ਅੰਮ੍ਰਿਤ ਛੱਕਣ ਲਈ ਪ੍ਰੇਰਦੇ ਹਨ। ਇਹ ਗੱਲ ਗੁਰਮਤਿ ਦੇ ਉਲਟ ਹੈ। ਇਸ ਲਈ ਉਨ੍ਹਾਂ ਵਿਰੁੱਧ ਮੁਨਾਸਿਬ ਕਾਰਵਾਈ ਹੋਣੀ ਚਾਹੀਦੀ ਹੈ। ਇਹ ਮਤਾ ਅੰਤ੍ਰਿਮ ਕਮੇਟੀ ਦੇ ਸਪੁਰਦ ਕੀਤਾ ਗਿਆ।

ਖਾੜਕੂ ਦੌਰ ਵਿਚ ਦਮਦਮੀ ਟਕਸਾਲ ਨੇ ਪੁਰਜ਼ੋਰ ਤਰੀਕੇ ਨਾਲ ਪ੍ਰਚਾਰਿਆ ਸੀ ਕਿ ਅੰਮ੍ਰਿਤਧਾਰੀ ਸਿੱਖ ਲਈ ਮਾਸਾਹਾਰ ਵਰਜਿਤ ਹੈ। ਮੈਂਬਰਾਂ ਲਈ ਖੰਡੇ ਪਾਹੁਲ ਹੋਣ ਦੀ ਸ਼ਰਤ ਅੱਜ ਤੱਕ ਕਿਸ ਤਰ੍ਹਾਂ ਪੂਰੀ ਕਰਾਈ ਜਾਂਦੀ ਹੈ ਉਸ ਦੀ ਚਰਚਾ ਬੇਮਾਨੀ ਹੈ ਜਦੋਂ ਗੁਰਸਿੱਖ ਰਹਿਤ ਮਰਯਾਦਾ ਹੀ ਸਥਿਰ ਨਹੀਂ ਹੋਈ।

'ਗੁਰੂ ਮਾਨਿਓ ਗ੍ਰੰਥ' ਦਾ ਨਾਅਰਾ ਸਿੰਘ ਸਭਾ ਵੱਲੋਂ ਸ਼ੁਰੂ ਕੀਤਾ ਗਿਆ ਤੇ ਅਰਦਾਸ ਤੋਂ ਬਾਅਦ ਕੱਚਮ ਕੱਚੀ ਕਵਿਤਾ ਦੇ ਜੋ ਦੋਹਰੇ ਗੁਰਦੁਆਰਿਆਂ 'ਚ ਪੜ੍ਹੇ ਜਾਂਦੇ ਹਨ ਉਨ੍ਹਾਂ ਦਾ ਗਾਇਨ ਅੱਜ ਤੱਕ ਹਰਿਮੰਦਿਰ ਸਾਹਿਬ ਵਿਚ ਨਹੀਂ ਕੀਤਾ ਜਾ ਸਕਦਾ। ਇਸ ਵਿਸੰਗਤੀ ਦਾ ਜੁਆਬ ਕੀ ਹੋ ਸਕਦਾ ਹੈ ਸੁਯੋਗ ਪਾਠਕ ਵਿਚਾਰ ਸਕਦੇ ਹਨ। ਮਨੁੱਖੀ ਸਮਾਜ ਦੇਹ ਧਾਰੀ ਹੈ ਅਤੇ ਰੱਬੀ ਸ਼ਕਤੀ ਦੇ ਪ੍ਰਤੀਨਿਧੀ ਗੁਰੂ ਸੰਤ ਫਕੀਰ ਅਵਤਾਰ ਪੈਗੰਬਰ ਵੀ ਦੇਹ ਧਾਰ ਕੇ ਆਉਂਦੇ ਹਨ ਅਤੇ ਰਸਨਾ ਬਾਣੀ ਰਾਹੀਂ ਜੋ ਉਪਦੇਸ਼ ਦਿੰਦੇ ਹਨ ਉਸ ਨੂੰ ਸਬੰਧਿਤ ਧਰਮ ਵਿਚ ਗੁਰਬਾਣੀ ਮੰਨਿਆ ਜਾਂਦਾ ਹੈ। ਇਸ ਤਰ੍ਹਾਂ ਬਾਣੀ ਗੁਰੂ ਦਾ ਸੂਖਮ ਰੂਪ ਮੰਨੀ ਜਾਂਦੀ ਹੈ ਤੇ ਗੁਰਬਾਣੀ ਆਸਰੇ ਧਰਮ ਵਿਸ਼ੇਸ਼ ਦਾ ਵਿਕਾਸ ਵਿਸਤਾਰ ਹੁੰਦਾ ਹੈ। ਗੁਰਬਾਣੀ ਕੇਵਲ ਗਾਉਣ-ਪੜ੍ਹਨ-ਸੁਣਨ ਦਾ ਹੀ ਵਿਸ਼ਾ ਨਹੀਂ ਸਗੋਂ ਦੇਹਧਾਰੀ ਸਮਾਜ ਦੇ ਸ਼ਾਂਤ -ਸਹਿਜ ਵਿਕਾਸ ਲਈ ਉਸ ਉਤੇ ਆਚਰਣ ਕਰਨ ਦੀ ਲੋੜ ਹੈ। ਢਾਈ ਹਜ਼ਾਰ ਸਾਲ ਤੱਕ ਵੇਦਾਂ ਦੀ ਪੂਜਾ ਕਰਾ ਕੇ ਦੱਸ ਪਰਸੈਂਟ ਬ੍ਰਾਹਮਣ ਸਮਾਜ ਨੇ ੯੦ ਪਰਸੈਂਟ ਸਮਾਜ ਨੂੰ ਗੁਲਾਮ ਬਣਾਇਆ ਅਤੇ ਵਿਦੇਸ਼ੀ ਗੁਲਾਮੀ ਲਈ ਮਾਨਸਿਕ ਰੂਪ ਵਿਚ ਤਿਆਰ ਕਰੀ ਰੱਖਿਆ। ਧਰਮ ਰੱਖਿਆ ਲਈ ਪੀਰੀ ਨੇ ਮੀਰੀ ਪੀਰੀ ਤੇ ਖਾਲਸਾ ਰੂਪ ਧਾਰਿਆ ਸੀ। ਸ਼ਬਦ ਸੂਖਮ ਹੈ ਅਤੇ ਅੱਤ ਸੂਖਮਤਾ ਵਿਚ ਪੁੱਜ ਕੇ ਇਕ ਦੇਹਧਾਰੀ ਅਨਾਹਦ ਨਾਦ (ਪੰਜ ਸ਼ਬਦ) ਸੁਣ ਸਕਦਾ ਹੈ- ਇਹ ਉਪਦੇਸ਼ ਗਿਆਨ ਦੇਹਧਾਰੀ ਗੁਰੂਆਂ ਨੇ ਹੀ ਦੇਹਧਾਰੀ ਮਨੁੱਖਾਂ ਲਈ ਉਤਾਰਿਆ ਹੈ। ਗੁਰੂ ਸਿੱਖ ਪਰੰਪਰਾ ਦਾ ਇਹੋ ਧਰਮ ਲਕਸ਼ ਹੈ।

# ਗਾਰਦ ਦੇ ਥਾਂ ਦੀ ਬਦਲੀ

*—ਜਸਵਿੰਦਰ ਸਿੰਘ*

ਮਲੌਦ ਅਤੇ ਮਲੇਰਕੋਟਲੇ ਦੀ ਘਟਨਾ ਤੋਂ ਬਾਅਦ ੧੮ ਅਤੇ ੧੯ ਜਨਵਰੀ ੧੮੭੨ ਈ. ਨੂੰ ਲਾਹੌਰ ਦੇ ਡਿਪਟੀ ਇੰਸਪੈਕਟਰ ਜਨਰਲ ਆਫ਼ ਪੁਲਿਸ ਲੈਫ਼ਟੀਨੈਂਟ ਕਰਨਲ ਬੇਲੀ ਨੇ ਗੋਰਖਿਆਂ ਦੀ ਫ਼ੌਜ ਨਾਲ ਲੈ ਕੇ ਦੋਵੇਂ ਦਿਨ ਸ੍ਰੀ ਭੈਣੀ ਸਾਹਿਬ ਡੇਰੇ ਦੀ ਚੰਗੀ ਤਰ੍ਹਾਂ ਤਲਾਸ਼ੀ ਲਈ ਤਾਂ ਜੋ ਕੋਈ ਇਤਰਾਜ਼ ਯੋਗ ਹਥਿਆਰ, ਸਾਮਗਰੀ ਅਥਵਾ ਦਸਤਾਵੇਜ਼ ਲੱਭ ਸਕਣ। ਪਰ ਬੇਲੀ ਨੂੰ ਉਥੋਂ ਐਸੀ ਕੋਈ ਚੀਜ਼ ਨਾ ਮਿਲੀ। ਕੁਝ ਸਾਧਾਰਨ ਟਕੂਏ, ਡਾਂਗਾਂ, ਨਿਪਾਲ ਤੋਂ ਰਾਜਾ ਜੰਗ ਬਹਾਦੁਰ ਵੱਲੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਭੇਜੀਆਂ ਗਈਆਂ ਦੋ ਖੁਖਰੀਆਂ ਅਤੇ ਥੋੜੀ ਜਿਹੀ ਮਾਇਆ ਅਤੇ ਗਹਿਣੇ ਹੀ ਮਿਲੇ। ਇਹਨਾਂ ਵਸਤਾਂ ਦੀ ਸੂਚੀ ਬਣਾ ਕੇ ਸੀਲ ਬੰਦ ਕਰ ਲੁਧਿਆਣੇ ਰਵਾਨਾ ਕਰ ਦਿੱਤਾ ਗਿਆ। ਡੇਰੇ ਵਿਚ ਲੋਹ ਤੇ ਪ੍ਰਸ਼ਾਦੇ ਪਕਾਏ ਜਾ ਰਹੇ ਸਨ, ਦੇਗਚਿਆਂ ਵਿਚ ਦਾਲਾਂ ਧਰੀਆਂ ਹੋਈਆਂ ਸਨ, ਸਿੰਘ ਡੇਰੇ ਦੇ ਰੋਜ਼ਾਨਾ ਕੰਮਾਂ ਵਿਚ ਲੱਗੇ ਹੋਏ ਸਨ ਅਤੇ ਹੱਥਾਂ ਵਿਚ ਮਾਲਾ ਫੜੀਆਂ ਹੋਈਆਂ ਸਨ ਅਤੇ ਮਾਈਆਂ ਬੀਬੀਆਂ ਚਰਖੇ ਕੱਤ ਦੀਆਂ ਸਿਮਰਨ ਕਰ ਰਹੀਆਂ ਸਨ।

ਇਕ ਰਾਤ ਪਹਿਲਾਂ ਅਰਥਾਤ ੧੭ ਜਨਵਰੀ ਹਨੇਰੇ ਹੋਏ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਲੁਧਿਆਣੇ ਤੋਂ ਆਏ ਬੁਲਾਵੇ ਕਰਕੇ, ਇੰਸਪੈਕਟਰ ਗੁਲਾਬ ਸਿੰਘ ਨਾਲ ਭੈਣੀ ਸਾਹਿਬ ਡੇਰੇ ਤੋਂ ਲੁਧਿਆਣੇ ਰਵਾਨਾ ਹੋ ਚੁੱਕੇ ਸਨ। ਇਸੇ ਰਾਤ ਅਰਥਾਤ ੧੭ ਜਨਵਰੀ ਨੂੰ ਹੀ ਲੈਫ਼. ਕਰਨਲ ਬੇਲੀ ਫ਼ੌਜਾਂ ਨਾਲ ਸਾਹਨੇਵਾਲ ਥਾਣੇ ਰੁੱਕਿਆ ਹੋਇਆ ਸੀ ਅਤੇ ਅਗਲੇ ਦਿਨ, ੧੮ ਜਨਵਰੀ ਨੂੰ ਡੇਰੇ ਸ੍ਰੀ ਭੈਣੀ ਸਾਹਿਬ ਦੀ ਤਲਾਸ਼ੀ ਕਾਰਵਾਈ ਲਈ ਉੱਥੇ ਪੁੱਜ ਗਿਆ।[1]

**ਸ੍ਰੀ ਭੈਣੀ ਸਾਹਿਬ ਪੁਲਿਸ ਗਾਰਦ ਬੈਠੀ—** ਡੇਰੇ ਅੰਦਰ ਵੱਡੀ ਤਾਦਾਦ ਵਿਚ ਬਿਹੰਗਮ ਸਾਧ ਰਹਿੰਦੇ ਸਨ। ਬਾਬਾ ਜੱਸਾ ਸਿੰਘ, ਸਤਿਗੁਰੂ ਜੀ ਦੇ ਪਿਤਾ ਅਤੇ ਛੋਟੇ ਭਰਾ ਬੁੱਧ ਸਿੰਘ ਜੀ ਪ੍ਰਵਾਰ ਸਹਿਤ ਡੇਰੇ ਦੀ ਰਿਹਾਇਸ਼ ਗਾਹ ਵਿਚ ਹੀ ਨਿਵਾਸ ਕਰਦੇ ਸਨ। ਬੀਬੀ ਨੰਦਾ ਆਪਣੇ ਤਿੰਨਾਂ ਬੱਚਿਆਂ ਨਾਲ ਅਤੇ ਕੁਝ ਸੇਵਾਦਾਰ ਵੀ ਡੇਰੇ ਵਿਚ ਹੀ ਰਹਿੰਦੇ ਸਨ। ਸਰਕਾਰ ਬਿਹੰਗਮਾਂ ਨੂੰ ਬਹੁਤ 'ਖ਼ਤਰਨਾਕ' ਮੰਨਦੀ ਸੀ ਅਤੇ ਉਹਨਾਂ ਨੂੰ ਪਕੜ ਕੇ ਲੁਧਿਆਣੇ ਭੇਜ ਦਿੱਤਾ ਗਿਆ ਤਾਂ ਜੋ ਉਹਨਾਂ ਪਾਸੋਂ 'ਨੇਕ ਚਲਨੀ' ਦੀਆਂ ਜ਼ਮਾਨਤਾਂ ਲਈਆਂ ਜਾ ਸਕਣ। ਕੁਝ ਸ਼ਰਧਾਲੂਆਂ ਨੂੰ ਪੁਲਿਸ ਪਹਿਰੇ ਹੇਠ ਆਪੋ ਆਪਣੇ ਪਿੰਡ ਲਈ ਰਵਾਨਾ ਕਰ ਦਿੱਤਾ ਗਿਆ। ਡੇਰੇ ਵਿਚ ਗੁਰੂ ਪਰਿਵਾਰ ਤੋਂ ਇਲਾਵਾ ਹੱਟੀ ਦਾ ਪ੍ਰਬੰਧਕ ਵਰਿਆਮ ਸਿੰਘ, ਮੱਖਣ ਸਿੰਘ ਅਤੇ ਥੋੜੇ ਜਿੰਨੇ ਸੇਵਾਦਾਰ ਹੀ ਰਹਿਣ ਦਿੱਤੇ ਗਏ ਤਾਂ ਜੋ ਰੋਜ਼ਾਨਾ ਦੀਆਂ ਜ਼ਰੂਰੀ ਸੇਵਾਵਾਂ ਚਲਦੀਆਂ ਰਹਿਣ। ਡੇਰੇ ਵਿਖੇ ਕੋਈ ਵੀ ਬਾਹਰੋਂ ਨਾ ਆ ਸਕੇ ਅਤੇ ਸਰਕਾਰ ਵਿਰੋਧੀ ਪਰਚਾਰ ਨਾ ਹੋਵੇ, ਇਸ ਮਕਸਦ ਲਈ ਕਰਨਲ ਬੇਲੀ ਨੇ ਡਿਪਟੀ ਇੰਸਪੈਕਟਰ ਅਲੀ ਸ਼ਾਹ ਦੀ ਕਮਾਨ ਹੇਠ ੨੦ ਸਿਪਾਹੀਆਂ ਦੀ ਗਾਰਦ ਡੇਰੇ ਵਿਚ ਤਾਇਨਾਤ ਕਰ ਦਿੱਤੀ ਅਤੇ ਸਤਿਗੁਰੂ ਜੀ ਦੇ ਮੰਦਰ ਨੂੰ ਤਾਲਾ ਲਗਾ ਕੇ ਬੰਦ ਕਰ ਦਿੱਤਾ। ਇਸ ਤਰ੍ਹਾਂ ੧੯ ਜਨਵਰੀ ੧੮੭੨ ਨੂੰ ਡੇਰੇ ਭੈਣੀ ਸਾਹਿਬ ਪੁਲਿਸ ਚੌਕੀ ਬੈਠ ਗਈ ਜੋ ਅਗਲੇ ੫੧ ਸਾਲ ਤੱਕ ਉਥੇ ਕਾਇਮ ਰਹੀ।[2]

ਸ੍ਰੀ ਭੈਣੀ ਸਾਹਿਬ ਪੁਲਿਸ ਗਾਰਦ ਇਸ ਲਈ ਬਿਠਾਈ ਗਈ ਸੀ ਕਿ ਬਦੇਸ਼ੀ ਸਰਕਾਰ ਵਿਰੁੱਧ ਕਿਸੇ ਵੀ ਤਰ੍ਹਾਂ ਦਾ ਪ੍ਰਚਾਰ ਏਥੋਂ ਨਾ ਹੋ ਸਕੇ ਅਤੇ ਲੋਕਾਂ ਵਿਚ ਭੈਅ ਪੈ ਸਕੇ। ਭਾਵੇਂ ਦੇਸ਼ ਦੀ ਸੁਤੰਤਰਤਾ ਲਈ ਸੰਘਰਸ਼ ਫੇਰ ਵੀ ਚੱਲਦਾ ਰਿਹਾ ਪਰ ਇਹ ਪੁਲਿਸ ਗਾਰਦ ਦੀ ਚੌਕੀ ਆਖ਼ਰ ੧੯੨੩ ਈ. ਵਿਚ ਜਾ ਕੇ ਹਟਾਈ ਗਈ ਸੀ, ਪੂਰੇ ੫੧ ਸਾਲ ਬਾਅਦ। ਬਦੇਸ਼ੀ ਸਾਮਰਾਜ ਵਿਰੁੱਧ ਲਗਪਗ ੯੦ ਸਾਲ ਦੇ ਸੁਤੰਤਰਤਾ ਸੰਘਰਸ਼ (੧੮੫੭-੧੯੪੭) ਵਿਚ ਹਿੰਦੁਸਤਾਨ ਦੇ ਕਿਸੇ ਵੀ ਰਾਜ ਵਿਚ, ਕਿਸੇ ਵੀ ਸੰਸਥਾ ਅਥਵਾ ਲਹਿਰ ਦੇ ਮੁਖ ਅਸਥਾਨ ਤੇ ਏਨੇ ਲੰਮੇ ਸਮੇਂ ਲਈ ਪੁਲਿਸ ਚੌਕੀ ਨਹੀਂ ਸੀ ਬਿਠਾਈ ਗਈ ਜੋ 'ਕੂਕਾ ਲਹਿਰ' ਅਤੇ ਇਸ ਦੇ ਪੈਰੋਕਾਰਾਂ ਲਈ ਗੌਰਵ ਵਾਲੀ ਅਤੇ ਸੁਤੰਤਰਤਾ ਇਤਿਹਾਸ ਵਿਚ ਵਿਲੱਖਣ ਗੱਲ ਹੈ। ਇਸ ਮਹੱਤਵਪੂਰਨ ਤੱਥ ਵੱਲ ਇਤਿਹਾਸਕਾਰਾਂ ਅਤੇ ਵਿਦਵਾਨਾਂ ਦਾ ਜ਼ਰੂਰ ਧਿਆਨ ਜਾਣਾ ਚਾਹੀਦਾ ਹੈ ਅਤੇ ਇਸ ਨੂੰ ਦੇਸ਼ ਦੀ ਸੁਤੰਤਰਤਾ ਦੇ ਇਤਿਹਾਸ ਵਿਚ ਯੋਗ ਮਹੱਤਵ ਅਤੇ ਥਾਂ ਮਿਲਨੀ ਚਾਹੀਦੀ ਹੈ।

**ਗਾਰਦ ਡਿਓਢੀ ਵਿਚ—** ਇਸ ਲੇਖ ਵਿਚ ਮੈਂ ਗੱਲ ਭੈਣੀ ਸਾਹਿਬ ਵਿਚ ਸਰਕਾਰ ਵੱਲੋਂ ਬਿਠਾਈ ਗਈ ਪੁਲਿਸ ਗਾਰਦ ਦੀ ਕਰ ਰਿਹਾ ਹਾਂ। ਸਤਿਗੁਰੂ ਰਾਮ ਸਿੰਘ ਜੀ ਨੂੰ ਇਲਾਹਾਬਾਦ ਭੇਜ ਦੇਣ ਉਪਰੰਤ ਉਹਨਾਂ ਦੀ ਰਿਹਾਇਸ਼ ਵਾਲੇ ਅਸਥਾਨ ਤੇ ਤਾਲੇ ਲਗਾ ਦਿੱਤੇ ਗਏ। ਚਾਬੀਆਂ ਗਾਰਦ

ਦੇ ਪਾਸ ਸਨ, ਉਹ ਕਈ ਵੇਰ ਤਾਲੇ ਖੋਹਲ ਜੋੜਿਆਂ ਸਮੇਤ ਅੰਦਰ ਜਾ ਵੜਦੇ। ਕੋਈ ਕਹਿਣ ਪੁੱਛਣ ਵਾਲਾ ਨਹੀਂ ਸੀ। ਪਰਾਗਰਾਜ ਤੋਂ ਸਰਕਾਰ ਦੇ ਪੁੱਛਣ ਤੇ ਸਤਿਗੁਰੂ ਰਾਮ ਸਿੰਘ ਜੀ ਨੇ ਡੇਰੇ ਦੀ ਮਾਲਕੀ ਅਤੇ ਹੋਰ ਸਾਰੀਆਂ ਵਸਤਾਂ ਦੀ ਮਾਲਕੀ ਆਪਣੇ ਛੋਟੇ ਭਰਾ ਬੁੱਧ ਸਿੰਘ (ਸਤਿਗੁਰੂ ਹਰੀ ਸਿੰਘ ਜੀ) ਦੇ ਨਾਂ ਕਰ ਦਿੱਤੀ ਸੀ।[੭] ਡੇਰੇ ਦੀਆਂ ਚਾਬੀਆਂ ਮਿਲਣ ਤੇ ਵੀ ਗਾਰਦ ਦੇ ਸਿਪਾਹੀ ਸ੍ਰੀ ਸਤਿਗੁਰੂ ਜੀ ਵਾਲੇ ਕਮਰੇ ਵਿਚ ਆ ਵੜਦੇ ਅਤੇ ਡੇਰੇ ਲਾ ਲੈਂਦੇ। ਸਤਿਗੁਰੂ ਹਰੀ ਸਿੰਘ ਜੀ ਨੇ ਇਕ ਸਮੇਂ ਜਦੋਂ ਵੱਡਾ ਅਫ਼ਸਰ ਡੇਰੇ ਦੌਰੇ ਤੇ ਆਇਆ ਤਾਂ ਸਿਪਾਹੀਆਂ ਦੀ ਸ਼ਿਕਾਇਤ ਕਰ ਦਿੱਤੀ। ਇਸ ਦਾ ਅਸਰ ਇਹ ਹੋਇਆ ਕਿ ਗਾਰਦ ਦੀ ਡਿਊਟੀ ਤਾਂ ਡਿਓਢੀ ਵਿਚ ਹੀ ਲਗੀ ਰਹੀ ਪਰ ਰਿਹਾਇਸ਼ ਡਿਓਢੀ ਦੇ ਸਾਹਮਣੇ ਤਬੇਲੇ ਵਿਚ ਖੱਬੇ ਪਾਸੇ ਰੱਖਣ ਦਾ ਹੁਕਮ ਹੋ ਗਿਆ। 'ਸਤਿਗੁਰੂ ਬਿਲਾਸ' ਦੇ ਕਰਤਾ ਸੰਤ ਸੰਤੋਖ ਸਿੰਘ ਲਿਖਦੇ ਹਨ— "ਥੋੜੇ ਦਿਨਾ ਮੈ ਹੋਰ ਜਿਲਾ ਆਇਆ। ਡੇਰੇ ਮੈ ਕੁਰਸੀ ਪਰ ਬੈਠਾ। ਛਿਨ ਭਰ ਵਿਚ ਸਭ ਕੁਛ ਤਬੇਲਾ ਆਦਿਕ ਦੇਖ ਕੇ ਫ਼ਰੰਗੀ ਨੇ ਕਿਹਾ ਕਿ ਇਹ ਤਾਂ ਪਰਮੇਸਰ ਦਾ ਸਿਰਮਨ ਕਰਨ ਵਾਲੇ ਹੈਂ। ਮਹਾਰਾਜ ਜੀ ਫਰੰਗੀ ਨੂੰ ਕਹਿਆ ਜੀ ਇਹ ਜਾਗਾ ਗੁਰਦੁਆਰਾ ਹੈ। ਸਰਬ ਖ਼ਾਲਸੇ ਦੀ ਮੱਥਾ ਟੇਕਣ ਕੀ ਜਾਗਾ ਹੈ। ਸਤਿਗੁਰਾਂ ਦੇ ਬੰਦਗੀ ਕਰਨ ਕੀ ਜਗ੍ਹਾ ਹੈ। ਏਥੇ ਹੁੱਕਾ ਜੋੜਾ ਨਾ ਚਾਹੀਏ, ਅਦਬ ਕੀ ਜਗਾ ਹੈ। ਫਰੰਗੀ ਨੇ ਕਿਹਾ ਗਾਰਦ ਤਬੇਲੇ ਮੈਂ ਡੇਰਾ ਕਰੇ। ਫੇਰ ਥੜੇ ਸਾਹਿਬ ਵਾਲੇ ਮੰਦਰ ਵਿਚੋਂ ਡੇਰਾ ਚੱਕਿਆ ਗਿਆ। ਕਣਕ ਵਿਕ ਗਈ, ਫੇਰ ਡਿਓਢੀ ਮੈਂ ਡੇਰਾ ਕੀਤਾ। ਮੰਦਰ ਵਿਚ ਲੇਪਨ ਕੀਤਾ। ਘਿਓ ਕਾ ਦੀਵਾ ਜਗਾਉਣੀ ਲਗੀ ਬੀਬੀ ਨੰਦਾਂ ਜੀ। ਥੜੇ ਸਾਹਿਬ ਕਾ ਅਦਬ ਕਰਨੇ ਲਗੇ।"[੮]

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਾਲੇ ਅਸਥਾਨ ਦੀਆਂ ਚਾਬੀਆਂ ਛੋਟੇ ਭਾਈ ਮਹਾਰਾਜ ਬੁੱਧ ਸਿੰਘ (ਸਤਿਗੁਰੂ ਹਰੀ ਸਿੰਘ) ਜੀ ਨੂੰ ਮਿਲਣ ਉਪਰੰਤ ਗਾਰਦ ਹੁਣ ਡਿਉਢੀ ਵਿਚਾਲੇ ਮੇਜ ਕੁਰਸੀ ਲਗਾ ਕੇ ਬੈਠਦੀ ਅਤੇ ਹਰ ਆਉਣ ਜਾਣ ਵਾਲੇ ਅਤੇ ਡੇਰੇ ਵਾਲਿਆਂ ਤੇ ਕਰੜੀ ਨਿਗਾਹ ਰੱਖਦੀ। ਤਲਾਸ਼ੀਆਂ ਦੇ ਕੰਮ ਪੂਰੇ ਹੋ ਜਾਣ ਉਪਰੰਤ ਡੇਰੇ ਤਿਨ ਸਿਪਾਹੀਆਂ ਅਤੇ ਇਕ ਹੌਲਦਾਰ ਦੀ ਡਿਊਟੀ ਲੱਗੀ ਰਹੀ। ਥੋੜ੍ਹੇ ਹੀ ਚਿਰ ਬਾਅਦ ਇਕ ਕਾਣਾ ਹੌਲਦਾਰ ਡੇਰੇ ਆ ਗਿਆ ਜੋ ਪੂਰੀ ਤਰ੍ਹਾਂ ਅਨਪੜ੍ਹ ਸੀ। ਉਸਨੇ ਰੋਜ਼ ਨਾਮਚਾ ਲਿਖਣ ਲਈ ਇਕ ਮੁਨਸ਼ੀ ਅਤੇ ਇਕ ਸਿਪਾਹੀ ਹੋਰ ਜ਼ਿਲੇ ਤੋਂ ਮੰਗਵਾ ਲਿਆ। ਇਸ ਤਰ੍ਹਾਂ ਸ੍ਰੀ ਭੈਣੀ ਸਾਹਿਬ ਗਾਰਦ ਦੀ ਗਿਣਤੀ ਹੁਣ ਛੇ ਹੋ ਗਈ।[੯]

**ਚੌਕੀ ਬੈਠਣ ਦਾ ਕਾਰਨ**— ਕੂਕਿਆਂ ਅਰਥਾਤ ਨਾਮਧਾਰੀਆਂ ਤੇ ਸਰਕਾਰ ਦੀ ਸਦਾ ਹੀ ਕਰੜੀ ਨਜ਼ਰ ਰਹਿੰਦੀ ਰਹੀ ਕਿਉਂਕਿ ਉਸ ਨੂੰ ਪਤਾ ਸੀ ਕਿ ਉਹਨਾਂ ਦੇ ਸਾਮਰਾਜ ਵਿਰੁੱਧ ਪੰਜਾਬ ਵਿਚ ਕੇਵਲ ਇਕੋ ਹੀ ਸ਼ਕਤੀ ਕੰਮ ਕਰ ਰਹੀ ਹੈ ਜੋ ਉਹਨਾਂ ਨੂੰ ਦੇਸ਼ ਤੋਂ ਬਾਹਰ ਕਢ ਕੇ ਮੁੜ 'ਖ਼ਾਲਸਾ ਰਾਜ' ਕਾਇਮ ਕਰਨਾ ਚਾਹੁੰਦੀ ਹੈ। ਇਹ ਸ਼ਕਤੀ ਸੀ ਸਤਿਗੁਰੂ ਰਾਮ ਸਿੰਘ ਜੀ ਦੀ ਜਿਨ੍ਹਾਂ ਨੇ ਪੰਜਾਬ ਦੀ ਜਨਤਾ ਵਿਚ ਮੁੜ ਤੋਂ ਧਾਰਮਿਕ, ਸਾਮਾਜਿਕ ਅਤੇ ਰਾਜਨੀਤਕ ਚੇਤਨਾ ਪੈਦਾ ਕਰਕੇ ਉਹਨਾਂ ਨੂੰ ਅਣਖ ਨਾਲ ਪੂਰਵ ਗੁਰੂਆਂ ਦੇ ਉਪਦੇਸ਼ਾਂ ਅਨੁਸਾਰ ਜੀਉਣਾ ਸਿਖਾਇਆ। ਪੰਜਾਬ ਭਰ ਵਿਚ ਰਾਜਨੀਤਕ ਚੇਤਨਤਾ ਦੀ ਉਹ ਲਹਿਰ ਚਲਾਈ ਕਿ ਲੋਕ ਉਨ੍ਹੀਵੀਂ ਸਦੀ ਦੇ ਸਤਵੇਂ ਦਹਾਕੇ ਵਿਚ ਧੜਾਧੜ ਇਸ ਯੁਗ ਪੁਰਸ਼ ਦੇ ਝੰਡੇ ਹੇਠ ਆ ਇਕਤ੍ਰ ਹੋਏ ਅਤੇ ਬਦੇਸ਼ੀ ਸਾਮਰਾਜ ਵਿਰੁੱਧ ਇਕ ਤਕੜੀ ਲਹਿਰ ਚਲ ਪਈ ਜਿਸ ਨੂੰ ਇਤਿਹਾਸ ਵਿਚ 'ਕੂਕਾ ਲਹਿਰ' ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ।

'ਕੂਕਾ ਲਹਿਰ' ਸ਼ੁਰੂ ਤੋਂ ਹੀ ਅੰਗਰੇਜ਼ੀ ਸਾਮਰਾਜ ਨੂੰ ਰੜਕਣ ਲਗ ਗਈ ਸੀ ਅਤੇ ੧੮੬੩ ਈ. ਤੋਂ ਹੀ ਪੰਜਾਬ ਸਰਕਾਰ ਨੇ ਸਤਿਗੁਰੂ ਜੀ ਤੇ ਪਾਬੰਦੀਆਂ ਲਗਾ ਦਿੱਤੀਆਂ ਸਨ। ਗੁਪਤਚਰਾਂ ਅਤੇ ਅਫ਼ਸਰਾਂ ਰਾਹੀਂ ਉਹਨਾਂ ਨੂੰ ਇਸ ਲਹਿਰ ਦੇ ਇਰਾਦਿਆਂ ਬਾਰੇ ਜੋ ਖ਼ਬਰਾਂ ਮਿਲ ਰਹੀਆਂ ਸਨ, ਉਹਨਾਂ ਤੋਂ ਸਰਕਾਰ ਚੰਗੀ ਤਰ੍ਹਾਂ ਸਮਝ ਗਈ ਸੀ ਕਿ ਇਸ ਰਾਜਨੀਤਕ ਲਹਿਰ ਨਾਲ 'ਦੇਰ ਸਵੇਰ ਦੋ ਦੋ ਹੱਥ' ਕਰਨੇ ਹੀ ਪੈਣਗੇ। ਇਸ ਲਈ ਪ੍ਰਸ਼ਾਸਨ ਕਿਸੇ ਢੁਕਵੇਂ ਮੌਕੇ ਦੀ ਉਡੀਕ ਵਿਚ ਸੀ ਜੋ ਉਸ ਨੂੰ ਜਨਵਰੀ ੧੮੭੨ ਵਿਚ ਮਿਲ ਹੀ ਗਿਆ। ਸਤਿਗੁਰੂ ਰਾਮ ਸਿੰਘ ਜੀ ਨੇ ਆਉਂਦੀ ਚੇਤ (ਮਾਰਚ/ਅਪ੍ਰੈਲ ੧੮੭੨) ਨੂੰ ਬਦੇਸ਼ੀ ਸਾਮਰਾਜ ਵਿਰੁੱਧ ਇਕ ਤਕੜਾ ਸੰਘਰਸ਼ ਸ਼ੁਰੂ ਕਰਨ ਦੀ ਤਿਆਰੀ ਕੀਤੀ ਹੋਈ ਸੀ। ਸਰਕਾਰ ਪਾਸ ਵੀ ਉਸ ਦੇ ਵਫ਼ਾਦਾਰਾਂ ਅਤੇ ਗੁਪਤਚਰਾਂ ਰਾਹੀਂ ਸਾਰੀਆਂ ਖ਼ਬਰਾਂ ਪੁੱਜੀਆਂ ਹੋਈਆਂ ਸਨ। ਕੁਝ ਨਾਮਧਾਰੀ ਸਿੰਘ ਆਪਣੇ ਆਪ ਨੂੰ ਜ਼ਾਬਤੇ ਵਿਚ ਨਾ ਰੱਖ ਸਕੇ ਅਤੇ ਮਲੇਰਕੋਟਲੇ ਦੀ ਘਟਨਾ ਵਾਪਰ ਗਈ। ਨਤੀਜਾ ਇਹ ਹੋਇਆ ਕਿ ਬਦੇਸ਼ੀ ਸਰਕਾਰ ਵਿਰੁੱਧ ਵਿਦਰੋਹ ਹੋਣ ਤੋਂ ਪਹਿਲਾਂ ਹੀ ਸਰਕਾਰ ਨੇ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਪ੍ਰਭਾਵਸ਼ਾਲੀ ਸੂਬਿਆਂ ਨੂੰ ਗਰਿਫ਼ਤਾਰ ਕਰ ਕੇ ਪੰਜਾਬ ਤੋਂ ਬਾਹਰ ਇਲਾਹਬਾਦ ਭੇਜ ਦਿੱਤਾ ਅਤੇ ਪੰਜਾਬ ਵਿਚ ਕੂਕਿਆਂ ਤੇ ਕਈ ਤਰ੍ਹਾਂ ਦੀਆਂ ਪਾਬੰਦੀਆਂ ਲਗਾ ਦਿੱਤੀਆਂ ਗਈਆਂ। ਹਰ ਤਰ੍ਹਾਂ ਦੇ ਪਰਚਾਰ ਨੂੰ ਰੋਕਣ ਲਈ ਕੂਕਾ ਅੰਦੋਲਨ ਦੇ ਹੈੱਡ ਕੁਆਟਰ ਅਤੇ ਸਤਿਗੁਰੂ ਜੀ ਦੇ ਡੇਰਾ ਅਸਥਾਨ ਸ੍ਰੀ ਭੈਣੀ ਸਾਹਿਬ ਦੇ

ਦਰਵਾਜ਼ੇ ਤੇ ਪੁਲਿਸ ਗਾਰਦ ਬਿਠਾ ਦਿੱਤੀ ਗਈ ਜੋ ਜਨਵਰੀ ੧੯੭੨ ਤੋਂ ਲੈ ਕੇ ੧੯੨੩ ਈ. ਤੱਕ ਬੈਠੀ ਰਹੀ।

**ਗਾਰਦ ਦੀਆਂ ਸਖ਼ਤੀਆਂ—** ਪੁਲਿਸ ਚੌਕੀ ਡੇਰੇ ਬਿਠਾਈ ਗਈ ਸੀ ਡੇਰੇ ਤੇ ਹਰ ਤਰ੍ਹਾਂ ਦੀ ਨਜ਼ਰ ਰੱਖਣ ਲਈ·ਤਾਂ ਜੋ ਇਥੋਂ ਸਰਕਾਰ ਵਿਰੁੱਧ ਪ੍ਰਚਾਰ ਨਾ ਹੋ ਸਕੇ ਅਤੇ ਆਉਣ ਜਾਣ ਵਾਲੇ ਸ਼ਰਧਾਲੂਆਂ ਬਾਰੇ ਪੂਰੀ ਜਾਣਕਾਰੀ ਰੱਖੀ ਜਾ ਸਕੇ। ਗਾਰਦ ਦੇ ਸਿਪਾਹੀ ਚੰਗੀ ਤਰ੍ਹਾਂ ਜਾਣਦੇ ਸਨ ਕਿ ਉਹਨਾਂ ਨੂੰ ਸਖ਼ਤੀ ਤੋਂ ਕੰਮ ਲੈਣ ਲਈ ਹੁਕਮ ਦੇ ਕੇ ਹੀ ਭੇਜਿਆ ਗਿਆ ਹੈ, ਇਸ ਲਈ ਉਹ ਆਪਣੇ ਰੁਤਬੇ ਅਤੇ ਅਧਿਕਾਰਾਂ ਦੀ ਸਦਾ ਹੀ ਅਯੋਗ ਵਰਤੋਂ ਕਰਦੇ। ਸਿਪਾਹੀਆਂ ਨੇ ਡੇਰੇ ਰਹਿੰਦੇ ਲੋਕਾਂ ਅਤੇ ਦਰਸ਼ਨ ਕਰਨ ਆਏ ਸ਼ਰਧਾਲੂਆਂ ਤੇ ਜੋ ਮਨ ਆਈਆਂ ਅਤੇ ਸਖ਼ਤੀਆਂ ਕੀਤੀਆਂ, ਉਹਨਾਂ ਦੀ ਬਹੁਤ ਹੀ ਦੁਖ-ਭਰੀ ਦਾਸਤਾਨ ਹੈ। ਇਹਨਾਂ ਚੋਂ ਕੁਝ ਕੁ ਸਖ਼ਤੀਆਂ ਅਤੇ ਮਨ ਆਈਆਂ ਕਾਰਵਾਈਆਂ ਦਾ ਜ਼ਿਕਰ ਸੰਤ ਸੰਤੋਖ ਸਿੰਘ ਬਾਹੋਵਾਲ ਨੇ ਆਪਣੀ ਰਚਨਾ 'ਸਤਿਗੁਰੂ-ਬਿਲਾਸ' ਵਿਚ ਬੜੇ ਹੀ ਮਾਰਮਿਕ ਢੰਗ ਨਾਲ ਕੀਤਾ ਹੈ। ਸੰਤ ਜੀ ੧੯੯੨ ਈ. ਵਿਚ ਪਹਿਲੀ ਵਾਰ ਸ੍ਰੀ ਭੈਣੀ ਸਾਹਿਬ ਆਏ ਸਨ ਅਤੇ ਥੋੜੇ ਚਿਰ ਬਾਅਦ ਏਥੇ ਲਗਾਤਾਰ ਹੀ ਰਹਿਣ ਲੱਗ ਪਏ ਅਤੇ ਡੇਰੇ ਦੀ ਸਾਫ ਸਫਾਈ ਅਤੇ ਗੋਹੇ-ਕੂੜੇ ਦੀ ਸੇਵਾ ਕਰਦੇ। ਗਾਰਦ ਦੀਆਂ ਸਖ਼ਤੀਆਂ ਉਹਨਾਂ ਨੇ ਆਪਣੇ ਅੱਖੀਂ ਦੇਖੀਆਂ ਅਤੇ ਆਪੂੰ ਹੰਢਾਈਆਂ ਸਨ। ਸੰਤ ਜੀ ਆਪ ਵੀ ਕਈ ਵਾਰੀ ਸਿਪਾਹੀਆਂ ਦੀਆਂ ਸਖ਼ਤੀਆਂ ਅਤੇ ਮਨ ਆਈਆਂ ਦਾ ਸ਼ਿਕਾਰ ਹੋਏ। 'ਸਤਿਗੁਰੂ-ਬਿਲਾਸ' ਭਾਗ-ਦੋ ਵਿਚ ਪਾਠਕ ਗਾਰਦ ਵਾਲਿਆਂ ਦੀਆਂ ਕਰਤੂਤਾਂ ਬਾਰੇ ਪੜ ਕੇ ਉਸ ਸਮੇਂ ਦੇ ਹਾਲਾਤ ਤੋਂ ਜਾਣੂ ਹੋ ਸਕਦੇ ਹਾ।

ਸ੍ਰੀ ਭੈਣੀ ਸਾਹਿਬ ਡੇਰੇ ਦੀ ਡਿਉਢੀ ਵਿਚ ਬੈਠੀ ਪੁਲੀਸ ਹਰ ਆਉਣ ਜਾਣ ਵਾਲੇ ਤੇ ਕਰੜੀ ਨਜ਼ਰ ਰੱਖਦੀ ਅਤੇ ਕਿਸੇ ਨਾ ਕਿਸੇ ਢੰਗ ਨਾਲ ਤੰਗ ਕਰਨ ਦਾ ਜਤਨ ਕਰਦੀ। ਇਕ ਦਿਨ ਵਿਚ ਕੇਵਲ ਪੰਜ ਨਾਮਧਾਰੀ ਸ਼ਰਧਾਲੂਆਂ ਨੂੰ ਹੀ ਡੇਰੇ ਅੰਦਰ ਦਰਸ਼ਨ ਕਰਨ ਲਈ ਜਾਣ ਦਿੱਤਾ ਜਾਂਦਾ ਸੀ, ਉਹ ਵੀ ਪੂਰਾ ਪਤਾ ਅਤੇ ਪਿੰਡ ਆਦਿ ਦੀ ਜਾਣਕਾਰੀ ਕਰਨ ਉਪਰੰਤ। ਕੁਝ ਸਾਲਾਂ ਬਾਅਦ ੧੯੭੭ ਈ. ਵਿਚ ਪੰਜ ਦੀ ਥਾਂ ਦਸ ਸ਼ਰਧਾਲੂਆਂ ਨੂੰ ਡੇਰੇ ਆ ਦਰਸ਼ਨ ਕਰਨ ਦੀ ਆਗਿਆ ਹੋਈ। ਸ੍ਰੀ ਭੈਣੀ ਸਾਹਿਬ ਗਾਰਦ ਲਈ ਸਿਪਾਹੀ ਵੀ ਚੁਣ ਕੇ ਭੇਜੇ ਜਾਂਦੇ, ਜ਼ਿਆਦਾਤਰ ਮੁਸਲਮਾਨ। ਇਹ ਸਿਪਾਹੀ ਆਉਣ ਜਾਣ ਵਾਲਿਆਂ ਨੂੰ ਨਾਜਾਇਜ਼ ਤੰਗ ਕਰ ਕੇ ਪੈਸੇ ਲੈ ਲੈਂਦੇ ਅਤੇ ਨਾ ਦੇਣ ਤੇ ਮੰਦਾ ਫਿੱਕਾ ਬੋਲਦੇ, ਧੱਕੇ ਦਿੰਦੇ, ਗਾਲ੍ਹਾਂ ਕਢਦੇ। ਪਿੰਡ ਦੀ ਜੂਹ ਵਿਚ ਕਿਸੇ ਸ਼ਰਧਾਲੂ ਨੂੰ ਨਹੀਂ ਸੀ ਟਿਕਣ ਦਿੱਤਾ ਜਾਂਦਾ। ਦਰਸ਼ਨ ਕਰਨ ਆਉਣ ਵਾਲੇ ਪਿੰਡ ਤੋਂ ਬਾਹਰ ਰੇਤੇ ਦੇ ਟਿੱਬਿਆਂ ਵਿਚ ਲੁਕ-ਬੈਠ ਕੇ ਗਰਮੀ-ਸਰਦੀ ਸਹਾਰਦੇ। ਸਿਪਾਹੀਆਂ ਦੀ ਡਿਊਟੀ ਤਾਂ ਡੇਰੇ ਦੇ ਦਰਵਾਜੇ ਤੇ ਪਹਿਰੇ ਦੀ ਹੁੰਦੀ ਸੀ, ਪਰ ਖਾਣ ਦੇ ਮਾਰੇ ਸਿਪਾਹੀ ਸਾਰੇ ਪਿੰਡ ਵਿਚ ਫਿਰ-ਫਿਰ ਕੇ ਸ਼ਰਧਾਲੂਆਂ ਨੂੰ ਰੋਕ ਧਮਕਾ ਕੇ ਪੈਸੇ ਵਸੂਲਦੇ। ਡੇਰੇ ਵਿਚ ਰਹਿਣ ਵਾਲਿਆਂ ਅਤੇ ਸੇਵਾ ਕਰਨ ਵਾਲਿਆਂ ਨਾਲ ਵੀ ਗਾਰਦੀ ਭੈੜਾ ਸਲੂਕ ਕਰਦੇ ਅਤੇ ਕਈ ਢੰਗਾਂ ਨਾਲ ਧਮਕਾ ਕੇ, ਕੰਮ ਰੋਕ ਕੇ, ਰਸਤਾਂ— ਆਟਾ, ਦਾਲ, ਘੀ, ਸ਼ੱਕਰ ਆਦਿ ਲਈਂਦੇ ਰਹਿੰਦੇ।

ਏਥੇ ਹੀ ਬਸ ਨਹੀਂ ਸਿਪਾਹੀ ਬਾਹਰ ਗਲੀ ਵਿਚ ਕੁਕੜ, ਤਿਤਰ, ਬਟੇਰ ਮਾਰਦੇ, ਡੇਰੇ ਦਰਵਾਜੇ ਦੇ ਵਿਚ ਬੈਠ ਕੇ ਹੁੱਕਾ ਤੇ ਤਮਾਕੂ ਪੀਂਦੇ। ਧੂੰਆਂ ਆਉਣ ਜਾਣ ਵਾਲਿਆਂ ਵੱਲ ਜਾਣ ਬੁਝ ਕੇ ਸੁਟਦੇ ਕਿ ਕੋਈ ਬੋਲੇ। ਡੇਰੇ ਰਹਿਣ ਵਾਲੇ ਅਤੇ ਆਉਣ ਵਾਲੇ ਸ਼ਰਧਾਲੂ ਬਹੁਤ ਦੁਖੀ ਹੁੰਦੇ ਅਤੇ ਆਉਣ ਜਾਣ ਸਮੇਂ ਤਮਾਕੂ ਦੇ ਧੂਏਂ ਤੋਂ ਬਚਣ ਲਈ ਨੱਕ ਮੂੰਹ ਤੇ ਕਪੜਾ ਰੱਖ ਕੇ ਲੰਘਦੇ। ਗਾਰਦੀਆਂ ਦੇ ਤਮਾਕੂ ਪੀਣ ਬਾਰੇ ਲੁਧਿਆਣੇ ਦੇ ਡੀ.ਸੀ. ਨੇ ਭੈਣੀ ਸਾਹਿਬ ਚੌਕੀ ਦੀ ੧੯੧੦ ਈ. ਦੀ ਇਕ ਫਾਈਲ ਵਿਚ ਮੰਨਿਆ ਸੀ ਕਿ ਬੀਤੇ ਸਮੇਂ ਵਿਚ ਤਮਾਕੂ ਪੀਣ ਵਾਲੇ ਭੈਣੀ ਆਲਾ (ਸਰਕਾਰੀ ਕਾਗਜਾਂ ਵਿਚ ਭੈਣੀ ਸਾਹਿਬ ਦਾ ਨਾਂ ਭੈਣੀ ਆਲਾ ਹੀ ਆਉਂਦਾ ਹੈ) ਭੇਜੇ ਜਾਂਦੇ ਰਹੇ ਹਨ। ਹੁਣ ਮੈਂ ਹੁਕਮ ਕਰ ਦਿੱਤਾ ਹੈ ਕਿ ਉਹੀ ਵਿਅਕਤੀ ਭੇਜੇ ਜਾਣ ਜੋ ਤਮਾਕੂ ਨਹੀਂ ਪੀਂਦੇ। (Men who smoke have been posted for a number of years.... However I have issued orders that only men who do not smoke are to be posted there).

ਸਿਪਾਹੀਆਂ ਦੀ ਮਨਸ਼ਾ ਹੁੰਦੀ ਸੀ ਕਿ ਕਿਸੇ ਵੀ ਗੱਲ ਤੋਂ ਕੋਈ ਬੋਲੇ ਤੇ ਉਹ ਝਗੜਾ ਪਾ ਕੇ ਕੁਛ ਲੈ ਸਕਣ। ਅੰਦਰ ਦਰਸ਼ਨ ਕਰਨ ਗਏ ਸ਼ਰਧਾਲੂਆਂ ਨੂੰ ਅਗਰ ਬਾਹਰ ਨਿਕਲਣ ਵਿਚ ਥੋੜੀ ਵੀ ਦੇਰ ਹੋ ਜਾਂਦੀ ਸੀ ਤਾਂ ਉਹ ਗਾਲ੍ਹਾਂ ਕਢਦੇ ਅਤੇ ਮਾਰ ਕੁਟਾਈ ਤੱਕ ਜਾ ਪੁੱਜਦੇ ਅਤੇ ਮਜਬੂਰ ਕਰ ਕੇ ਪੈਸੇ ਲਏ ਜਾਂਦੇ। ਇਹਨਾਂ ਸਾਰਿਆਂ ਕੰਮਾਂ ਵਿਚ ਪਿੰਡ ਦੇ ਵਿਰੋਧੀ ਅਤੇ ਨੰਬਰਦਾਰ ਵੀ ਸਾਥ ਦਿੰਦੇ ਸਿਪਾਹੀਆਂ ਦਾ।

**ਡੇਰੇ ਵਾਲਿਆਂ ਦੀ ਹਾਲਤ—** ਗਾਰਦ ਦੇ ਸਿਪਾਹੀਆਂ ਵੱਲੋਂ ਡੇਰੇ ਵਿਚ ਰਹਿਣ ਵਾਲਿਆਂ ਦੇ ਕੰਮਾਂ ਵਿਚ ਰੋੜੇ ਅਟਕਾਏ ਜਾਂਦੇ ਅਤੇ ਕਈ ਢੰਗਾਂ ਨਾਲ ਕੰਮ ਰੋਕਣ ਦੇ ਬਹਾਨੇ ਬਣਾ ਕੇ ਨਾਜਾਇਜ਼ ਰਸਤਾਂ, ਆਟਾ, ਘਿਓ, ਦਾਲਾਂ, ਬਦਾਮ, ਖੰਡ-ਸ਼ੱਕਰ ਆਦਿ ਲੈ ਲਏ ਜਾਂਦੇ। ਸਿਪਾਹੀ ਅਤੇ

ਹੌਲਦਾਰ ਜਦੋਂ ਬਦਲਦਾ, ਗੱਡੇ ਤੇ ਧਰ ਕੇ ਇਕੱਠੀਆਂ ਕੀਤੀਆਂ ਹੋਈਆਂ ਵਸਤਾਂ ਘਰੀਂ ਲੈ ਜਾਂਦੇ। ਸਤਿਗੁਰੂ ਹਰੀ ਸਿੰਘ ਜੀ ਇਹ ਸਭ ਦੇਖਦੇ ਹੋਏ ਸਰਕਾਰੇ ਵੀ ਦਸਦੇ, ਪਰ ਹੁੰਦਾ ਕੁਝ ਨਾ। ਦਰਸ਼ਨ ਕਰਨ ਆਉਣ ਵਾਲਿਆਂ ਨੂੰ ਡੇਰੇ ਤੋਂ ਗਾਰਦ ਪ੍ਰਸ਼ਾਦਾ ਵੀ ਨਾ ਸੀ ਲੈਣ ਦਿੰਦੀ, ਹੋਰ ਚਾਹੇ ਕੋਈ ਜਾਤ ਆ ਕੇ ਉਥੇ ਛੱਕ ਜਾਵੇ। ਪਿੰਡ ਦੇ ਬਾਹਰ ਆਪਣੀ ਵਾਰੀ ਦੇ ਇੰਤਜ਼ਾਰ ਵਿਚ ਬੈਠੀ ਸੰਗਤ ਨੂੰ ਚੋਰੀਂ ਪ੍ਰਸ਼ਾਦੇ ਪਹੁੰਚਾਏ ਜਾਂਦੇ। ਸਤਿਗੁਰੂ ਹਰੀ ਸਿੰਘ ਜੀ ਨੂੰ ਪੰਜਾਬ ਵਿਚ ਦੌਰੇ ਕਰਨ ਲਈ ਬਹੁਤ ਹੀ ਸੀਮਿਤ ਸਮੇਂ ਦੀ ਇਜਾਜ਼ਤ ਮਿਲਦੀ। ਵੱਡੇ ਮੇਲਿਆਂ- ਦਿਵਾਲੀ, ਮਾਘੀ, ਵਿਸਾਖੀ ਆਦਿ ਤੇ ਤਾਂ ਸਦਾ ਹੀ ਸਰਕਾਰ ਮੇਲੇ ਖ਼ਤਮ ਹੋ ਜਾਣ ਤੋਂ ਬਾਅਦ ਹੀ ਜਾਣ ਦਿੰਦੀ। ਲੇਕਿਨ ਡੇਰੇ ਆਮ ਸੰਗਤਾਂ ਨੂੰ ਤਾਂ ਰੋਕਿਆ ਹੀ ਜਾਂਦਾ ਸੀ, ਨੇੜੇ ਦੇ ਰਿਸ਼ਤੇਦਾਰਾਂ ਨੂੰ ਵੀ ਨਹੀਂ ਸੀ ਅੰਦਰ ਵੜਨ ਦਿੱਤਾ ਜਾਂਦਾ।

ਸੰਤ ਸੰਤੋਖ ਸਿੰਘ ਨੇ ਆਪਣੀ ਰਚਨਾ ਸਤਿਗੁਰੂ ਬਿਲਾਸ ਭਾਗ ਦੋ ਵਿਚ ਇਕ ਥਾਂ ਤੇ ਲਿਖਿਆ ਹੈ ਕਿ ਸਤਿਗੁਰੂ ਜੀ ਦੀ ਮਾਮੀ ਰਾਮੀ ਦੀ ਨੂੰਹ ਜੋ ਲੁਧਿਆਣੇ ਰਹਿੰਦੀ ਸੀ ਉਹ ਵੀ ਗਾਰਦ ਦੀ ਸਖਤੀ ਤੋਂ ਡਰਦੀ ਮੰਗਤੀ ਦਾ ਭੇਸ ਬਣਾ ਕੇ ਰੋਟੀ ਮੰਗਣ ਦੇ ਬਹਾਨੇ ਡੇਰੇ ਅੰਦਰ ਵੜੀ ਸੀ। ਸੰਤ ਸੰਤੋਖ ਸਿੰਘ ਸਤਿਗੁਰੂ ਬਿਲਾਸ ਭਾਗ-ਦੋ ਦੇ ਪੰਨਾ ੬੩ ਤੇ ਇਸ ਤਰ੍ਹਾਂ ਵਰਨਣ ਕਰਦੇ ਹਨ— "ਮਾਮੇ ਦੀ ਨੂੰਹ ਭੋਲੀ ਆਥਣ ਹੋਏ ਆਈ ਕਿ ਮੈਨੂੰ ਪ੍ਰਸਾਦਾ ਮਿਲੇ ਮੈਂ ਭੁੱਖੀ ਹਾਂ। ਬੀਬੀ ਭਾਗੋ ਨੇ ਪ੍ਰਸ਼ਾਦਾ ਦਿੱਤਾ। ਜਾਂ ਤੁਰਕ ਕੋਲੋਂ ਚਲਾ ਗਿਆ ਤਾਂ ਆਖਿਆ ਮੈਂ ਤਾਂ ਭੋਲੀ ਹਾਂ। ਬੀਬੀ ਭਾਗੋ ਗੁਰੂ ਜੀ ਕੀ ਭੈਣ ਸੀ ਅੰਦਰ ਲੈ ਆਈ। ਹਨੇਰਾ ਸੀ, ਸਿਪਾਹੀ ਨੇ ਪੁਛਿਆ ਇਹ ਕੌਣ ਹੈ! ਬੀਬੀ ਨੇ ਕਹਿਆ ਕਿ ਬਹੂ ਹੈ। ਸਿਪਾਹੀ ਚੁੱਪ ਕਰ ਗਿਆ। ਭੋਲੀ ਭੂਆ ਦੇ ਘਰ ਆਈ।"

ਪਿੱਛੇ ਦੱਸਿਆ ਜਾ ਚੁੱਕਾ ਹੈ ਕਿ ਗਾਰਦ ਦੀ ਡਿਊਟੀ ਭਾਵੇਂ ਡੇਰੇ ਦੇ ਦਰਵਾਜੇ ਤੇ ਪਹਿਰਾ ਦੇਣ ਦੀ ਹੀ ਹੁੰਦੀ ਸੀ, ਪਰ ਫੇਰ ਵੀ ਗਾਰਦ ਵਾਲੇ ਸਾਰੇ ਪਿੰਡ ਦੀ ਜੂਹ ਵਿਚ ਫਿਰਦੇ ਰਹਿੰਦੇ ਅਤੇ ਦਰਸ਼ਨ ਕਰਨ ਦੀ ਆਸ ਵਿਚ ਡੇਰੇ ਤੋਂ ਦੂਰ ਬੈਠੇ ਸਿੰਘਾਂ ਨੂੰ ਵੀ ਜਾ ਕੇ ਤੰਗ ਕਰਦੇ। ਸਿੰਘਾਂ, ਸਿਪਾਹੀਆਂ ਨੂੰ ਆਉਂਦਿਆਂ ਦੇਖ ਕੇ ਨੱਸ ਜਾਣਾ ਜਾ ਟਿੱਬਿਆਂ ਦੇ ਓਹਲੇ ਲੁਕ ਛਿਪ ਜਾਣਾ। ਫੇਰ ਵੀ ਕਈ ਵਾਰੀ ਦਰਸ਼ਨ ਕਰਨ ਆਉਣ ਵਾਲੇ ਅੜਿਕੇ ਆ ਜਾਂਦੇ ਅਤੇ ਸਿਪਾਹੀ ਉਹਨਾਂ ਪਾਸੋਂ ਪੈਸੇ ਝਾੜ ਲੈਂਦੇ ਨਹੀਂ ਤਾਂ ਚਲਾਨ ਕਰਕੇ ਲੁਧਿਆਣੇ ਥਾਣੇ ਭੇਜ ਦਿੰਦੇ।

ਸੰਤ ਸੰਤੋਖ ਸਿੰਘ ਲਿਖਦੇ ਹਨ— "ਹੌਲਦਾਰ ਨੇ ਸਦਾ ਖੋਟੀ ਗਲ ਕਰਨੀ। ਜੋ ਕਰਨੀ ਖਾਣ ਦੀ ਕਰਨੀ ਜਿਸ ਕਰਕੇ ਲੁਕਮਾ ਮਿਲੇ। ... ਹੁੱਕੇ ਤਮਾਖੂ ਪੀਂਦੇ ਹੈਂ। ਬੋ ਔਣੀ ਸਿੰਘਾਂ ਨੂੰ, ਕਿਸੇ ਨਾਸਾਂ ਬੰਦ ਕਰਕੇ ਲੰਘ ਜਾਣਾ, ਕਿਸੇ ਨੇ ਮੂੰਹ ਅੱਗੇ ਪੱਲਾ ਦੇ ਕੇ ਲੰਘ ਜਾਣਾ, ਕਿਸੇ ਨੇ ਕਾਹਲਾ ਕਦਮ ਚੁੱਕ ਕੇ ਲੰਘ ਜਾਣਾ। ਜਦੋਂ ਕਿਸੇ ਸਿੰਘ ਨੇ ਔਣਾ ਤਾਂ ਤੁਰਕਾਂ ਨੇ ਕੁੱਤਿਆਂ ਵਾਂਗੂੰ ਭੌਂਕਣਾ ਨਹੀਂ ਅੰਦਰ ਬੜਨ ਦਿੰਦੇ ਹਾਂ, ਰਾਮਸਰ ਜਾਓ। ਫੇਰ ਨਾ ਈਹਾਂ ਔਣਾ।"[6]

**ਇਕ ਹੋਰ ਥਾਂ ਤੇ ਲਿਖਿਆ ਹੈ—** "ਜੇ ਸਿੱਖ ਨੂੰ ਅੰਦਰ ਦੇਖ ਲੈਣ ਦਰਵਾਜੇ ਮੇ ਤਾਂ ਅੱਗ ਲੱਗ ਜਾਣੀ ਗਾਰਦ ਕੋ। ਆਏ ਨੂੰ ਖੜਾ ਭੀ ਨਾ ਸੇ ਹੋਣ ਦਿੰਦੇ। ਧੱਕੇ ਮਾਰਨੇ ਗਾਲਾਂ ਕੱਢਣੀਆਂ। ਬਾਹਰ ਪ੍ਰਸ਼ਾਦਾ ਭੀ ਨਾ ਸੀ ਨਿਕਲਣ ਦਿੰਦੇ।"[7] ਇਕ ਸਮੇਂ ਗੋਹਾ ਕੂੜਾ ਕਰਦਿਆਂ ਰਾਮਦਾਸੀਏ ਸਿੰਘ ਨੇ ਸਿਪਾਹੀ ਨੂੰ ਆਖਿਆ "ਹੁੱਕਾ ਤੁਸੀਂ ਲਾਂਭੇ ਪੀਓ ਮੁਸ਼ਕ ਔਂਦਾ ਹੈ।" ਬਸ ਏਨ੍ਹੇ ਵਿਚ ਹੀ ਗਾਰਦ ਨੂੰ ਗੁੱਸਾ ਚੜ ਗਿਆ ਅਤੇ ਉਹਨਾਂ ਨੇ ਸਿੰਘ ਨੂੰ ਡੇਰੇ ਚੋਂ ਬਾਹਰ ਕੱਢ ਦਿੱਤਾ।[8]

**ਗੋਂਦੇ ਸਿਪਾਹੀ ਵਾਲੀ ਘਟਨਾ—** ਗਾਰਦ ਦੇ ਸਿਪਾਹੀਆਂ ਦੀਆਂ ਸਖ਼ਤੀਆਂ ਵਧਦੀਆਂ ਜਾ ਰਹੀਆਂ ਸਨ। ਸਿਪਾਹੀ ਬੇ-ਅਦਾਲਤੀਆਂ ਕਰੀ ਜਾਂਦੇ, ਕੋਈ ਸੁਣਦਾ ਨਾ। ਜਨਵਰੀ ੧੮੮੩ ਦਾ ਸਮਾਂ ਸੀ। ਭਗਵਾਨ ਸਿੰਘ ਅੜਬੰਗੀ ਡੇਰੇ ਸਤਿਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕਰਨ ਆਇਆ। ਅੜਬੰਗੀ ਬਹੁਤ ਹੀ ਦਲੇਰ ਅਤੇ ਹਿੰਮਤ ਵਾਲਾ ਸੀ। ਅਮ੍ਰਿਤਸਰ ਅਤੇ ਰਾਏਕੋਟ ਸਾਕਿਆਂ ਵਿਚ ਉਸ ਦਾ ਨਾਂ ਵੱਜਦਾ ਸੀ। ਅਮ੍ਰਿਤਸਰ ਸਾਕੇ ਵਿਚ ਉਹ ਭਗੌੜਾ ਐਲਾਨਿਆ ਹੋਇਆ ਸੀ। ਅੜਬੰਗੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਚਾਰ ਲਈ ਕਸ਼ਮੀਰ ਅਤੇ ਰੂਸ ਤੱਕ ਵੀ ਹੋ ਆਇਆ ਸੀ। ਡੇਰੇ ਗਾਰਦ ਵਿਚ ਇਕ ਹੰਕਾਰੀ ਸਿਪਾਹੀ ਸੀ, ਜਿਸ ਦਾ ਨਾਂ ਸੀ ਗੋਂਦਾ। ਇਹ ਸਿਪਾਹੀ ਸਿੰਘਾਂ ਨਾਲ ਬਹੁਤ ਹੀ ਮਾੜਾ ਵਿਹਾਰ ਕਰਦਾ ਅਤੇ ਗਾਲ੍ਹਾਂ ਕੱਢਦਾ। ਕਈਆਂ ਦੇ ਹੱਥੀਂ ਵੀ ਪੈਂਦਾ। ਗਾਰਦ ਨੂੰ ਪਤਾ ਲੱਗਾ ਕਿ ਇਸ਼ਤਿਹਾਰੀ ਸਿੰਘ ਅੜਬੰਗੀ ਭੈਣੀ ਸਾਹਿਬ ਆਇਆ ਹੋਇਆ ਹੈ, ਤਾਂ ਮੁਣਸ਼ੀ ਤੇ ਗੋਂਦਾ ਉਸ ਦੇ ਮਗਰ ਹੋ ਪਏ ਤਾਂ ਜੋ ਪਕੜ ਕੇ ਇਨਾਮ ਲਿਆ ਜਾ ਸਕੇ। ਗਾਰਦ ਦੀ ਡਿਊਟੀ ਡੇਰੇ ਦੇ ਦਰਵਾਜੇ ਤੇ ਹੁੰਦੀ ਸੀ, ਪਰ ਲਾਲਚ ਵਸ ਸਿਪਾਹੀ ਸਾਰੇ ਪਿੰਡ ਦੀ ਜੂਹ ਵਿਚ ਵੀ ਜਾ ਘੇਰਦੇ ਅਤੇ ਪੈਸੇ ਝਾੜ ਲੈਂਦੇ। ਲਾਲਚ ਦਾ ਮਾਰਿਆ ਗੋਂਦਾ ਸਿਪਾਹੀ ਅੜਬੰਗੀ ਨੂੰ ਪਕੜ ਕੇ ਇਨਾਮ ਦੇ ਲਾਲਚ ਵਿਚ ਪਿੱਛਾ ਕਰਦਾ ਭੈਣੀ ਸਾਹਿਬ ਦੀ ਜੂਹ ਲੰਘ ਕੋਟ ਵੱਲ ਦਾਖਲ ਹੋ ਗਿਆ ਅਤੇ ਮੁਕਾਬਲੇ ਵਿਚ ਅੜਬੰਗੀ ਹੱਥੋਂ ਮਾਰਿਆ ਗਿਆ। ਇਸ ਘਟਨਾ ਦਾ ਰੌਲਾ ਪਿਆ ਅਤੇ ਤਫ਼ਤੀਸ਼ ਬਾਅਦ

ਇਹ ਪਤਾ ਲੱਗਾ ਕਿ ਸਿਪਾਹੀ ਆਪਣੀ ਡਿਊਟੀ ਛੱਡ ਆਪਣੀ ਹੱਦ ਤੋਂ ਦੂਰ ਲਾਲਚ ਵਸ ਗਿਆ ਸੀ। ਫੇਰ ਤਾਂ ਅਫ਼ਸਰਾਂ ਨੇ ਹੁਕਮ ਕਰ ਦਿੱਤਾ ਕਿ ਡੇਰੇ ਦੇ 'ਦਰਵਾਜੇ ਦੀ ਪੈਹਰੇਦਾਰੀ' ਕਰੋ, ਹੋਰ ਕਿਤੇ ਨਾ ਜਾਓ। ਇਸ ਤਰਾਂ ਸਿੰਘਾਂ ਨੂੰ ਸ੍ਰੀ ਭੈਣੀ ਸਾਹਿਬ ਪਿੰਡ 'ਵਿਚ ਤੁਰਨ ਫਿਰਨ ਦੀ ਸੌਖ ਹੋ ਗਈ। ਸੰਤ ਸੰਤੋਖ ਸਿੰਘ ਅਨੁਸਾਰ "ਫਰੰਗੀ ਨੇ ਏਹ ਹੁਕਮ ਦੀਆ ਕਿ ਦਰਵਜੇ ਕਾ ਪੈਹਰਾ ਦੇਵ, ਸਿੰਘਾਂ ਕੇ ਮਗਰ ਮਤ ਜਾਓ। ਤੁਮਕੋ ਦਰਵਜੇ ਕੇ ਪੈਹਰੇ ਕਾ ਹੁਕਮ ਹੈ। ਅਗੇ ਸਿੰਘਾਂ ਕੇ ਮਗਰ ਜਾਂਦੇ ਥੇ, ਓਸ ਦਿਨ ਤੇ ਫਿਰ ਨਾ ਸੇ ਮਗਰ ਜਾਂਦੇ।"

**ਡੇਰਾ ਸ੍ਰੀ ਭੈਣੀ ਸਾਹਿਬ—** ਭਾਵੇਂ ਗਾਰਦ ਨੇ ਸਿੰਘਾਂ ਦੇ ਮਗਰ ਜਾਣਾ ਘਟ ਕਰ ਦਿੱਤਾ ਸੀ, ਪਰ ਫੇਰ ਵੀ ਉਹ ਦਿਨ ਰਾਤ ਬੈਠੇ ਡਿਓਢੀ ਵਿਚ ਹੀ ਰਹਿੰਦੇ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਰਿਹਾਇਸ਼ਗਾਹ ਦਾ ਦਰਵਾਜਾ ਪੂਰਬ ਵੱਲ ਨੂੰ ਖੁਲ੍ਹਦਾ ਸੀ ਜਿਸਦੇ ਖੱਬੇ ਪਾਸੇ ਨਾਲ ਹੀ ਖੂਹ ਸੀ ਜਿਸ ਤੇ ਹਲਟੀਆਂ ਲੱਗੀਆਂ ਹੋਈਆਂ ਸਨ। ਦਰਵਾਜੇ ਤੋਂ ਲੰਘਦਿਆਂ ਹੀ ਖੱਬੇ ਪਾਸੇ ਪਹਿਲਾਂ ਛੋਟੀ ਜਿਹੀ ਹੱਟੀ ਸੀ ਅਤੇ ਇਸ ਦੇ ਨਾਲ ਸੀ ਸਤਿਗੁਰੂ ਜੀ ਵਾਲਾ ਮੰਦਰ ਜਿਸਦਾ ਦਰਵਾਜ਼ਾ ਉਤਰ ਵੱਲ ਨੂੰ ਅੰਦਰ ਡੇਰੇ ਦੀ ਰਹਾਇਸ਼ ਵੱਲ ਨੂੰ ਸੀ। ਮੰਦਰ ਦੇ ਪਿਛਲੇ ਪਾਸੇ ਪੰਜ ਕੁ ਫੁੱਟ ਚੌੜੀ ਗਲੀ ਸੀ ਜੋ ਪੂਰਬ ਤੋਂ ਪੱਛਮ ਨੂੰ ਜਾਂਦੀ ਸੀ।

ਡੇਰੇ ਦੀ ਚੌੜਾਈ ਪੂਰਬ ਤੋਂ ਪੱਛਮ ਵੱਲ ਅਤੇ ਲੰਬਾਈ ਉੱਤਰ-ਦੱਖਣ ਵੱਲ ਸੀ (ਨਕਸ਼ਾ ਦੇਖੋ)। ਡੇਰੇ ਦੇ ਦਰਵਾਜੇ ਦੇ ਸਾਹਮਣੇ ਉਤਰ-ਦੱਖਣ ਨੂੰ ਗਲੀ ਸੀ ਜੋ ਦੱਖਣ ਨੂੰ ਮੋਚੀਆਂ ਦੇ ਘਰਾਂ ਵੱਲੋਂ ਦੀ ਹੁੰਦੀ ਹੋਈ ਅਕਾਲ ਬੁੰਗੇ ਅਤੇ ਅਗੇ ਲਾਟੋਂ ਪਿੰਡ ਵੱਲ ਜਾਂਦੀ ਸੀ। ਡੇਰੇ ਦੇ ਦਰਵਾਜੇ ਦੇ ਸਾਹਮਣੇ ਗਲੀ ਤੋਂ ਪਾਰ ਵੱਡਾ ਸਾਰਾ ਅਹਾਤਾ ਸੀ ਜਿਸ ਦੇ ਸ਼ੁਰੂ ਵਿਚ ਖੱਬੇ ਪਾਸੇ ਗਾਰਦ ਦੇ ਰਹਿਣ/ਸੌਣ ਲਈ ਕਮਰਾ ਸੀ ਅਤੇ ਉਸਦੇ ਨਾਲ ਹੀ ਉੱਤਰ ਵਾਲੇ ਪਾਸੇ ਅਸਲਾਖਾਨਾ ਸੀ। ਇਸ ਥਾਂ ਦੇ ਨਾਲ ਸਾਹਮਣੇ ਸੀ ਵੱਡਾ ਸਾਰਾ ਮਾਲ ਡੰਗਰ ਦਾ ਥਾਂ। ਡੇਰੇ ਦੇ ਦਰਵਾਜੇ ਦੇ ਸਾਹਮਣੇ ਮਾਲ ਡੰਗਰ ਅਤੇ ਗਾਰਦ ਵਾਲ੍ਹਿਆਂ ਦੀ ਰਹਾਇਸ਼ ਲਈ ਗੇਟ ਸੀ। ਗਾਰਦ ਦੀ ਕੋਠੜੀ ਦੇ ਸਾਹਮਣੇ ਦੱਖਣ ਵੱਲ ਖਰਾਸ ਸੀ। ਡੇਰੇ ਦਾ ਤੇ ਮਾਲ ਡੰਗਰ ਵਾਲੇ ਦਰਵਾਜੇ ਆਮੋਂ ਸਾਹਮਣੇ ਹੋਣ ਕਰਕੇ ਰਸਤੇ ਵਿਚ ਗਾਰਦ ਦੀ ਕੋਠੜੀ ਪੈਂਦੀ ਸੀ। ਮਾਲ ਡੰਗਰ ਲਿਆਉਂਦਿਆਂ ਲੈ ਜਾਂਦਿਆਂ ਹੋਇਆਂ ਅਕਸਰ ਹੀ ਸੇਵਾਦਾਰਾਂ ਅਤੇ ਗਾਰਦ ਵਾਲਿਆਂ ਦੀ ਆਪਸ ਵਿਚ ਝੜਪ ਹੁੰਦੀ ਰਹਿੰਦੀ ਸੀ।

**ਦੇਸ਼ ਦੇ ਹਾਲਾਤ ਬਦਲੇ—** ਸਮਾਂ ਲੰਘਦਾ ਗਿਆ, ਰਾਜਨੀਤਕ ਹਾਲਾਤ ਬਦਲਦੇ ਗਏ। ਭਾਵੇਂ ਸ੍ਰੀ ਭੈਣੀ ਸਾਹਿਬ ਗਾਰਦ ਉਸੇ ਤਰ੍ਹਾਂ ਹੀ ਬੈਠੀ ਹੋਈ ਸੀ, ਪਰ ਬਦਲੇ ਹਾਲਾਤ ਪਹਿਲੇ ਵਰਗੇ ਨਹੀਂ ਸੀ ਰਹੇ। ਕਾਰਨ ਜਾਪਦਾ ਹੈ ਕਿ ਬਦੇਸ਼ੀ ਸਰਕਾਰ ਨੂੰ ਹੁਣ ਆਪਣੇ ਸਾਮਰਾਜ ਲਈ ਕੋਈ ਖ਼ਤਰਾ ਨਹੀਂ ਸੀ ਭਾਸਦਾ। ਵੱਡਾ ਖ਼ਤਰਾ ਰੂਸ ਸੀ ਜੋ ੧੮੮੫ ਈ. ਤੋਂ ਬਾਅਦ ਹੌਲੀ ਹੌਲੀ ਘਟਦਾ ਚਲਾ ਗਿਆ। ਦੋਵੇਂ ਪੁਰਾਣੇ ਦੁਸ਼ਮਨ, ਮਿਤਰ ਬਣ ਗਏ ਸਨ ਜਿਸਦਾ ਅਸਰ ਅਫ਼ਗਾਨਿਸਤਾਨ ਤੇ ਪਿਆ। ਕਾਬੁਲ ਵੀ ਅੰਗ੍ਰੇਜ਼ਾਂ ਦਾ ਸਹਿਯੋਗੀ ਬਣ ਗਿਆ। ੧੮੯੩ ਈ. ਵਿਚ ਮਹਾਰਾਜਾ ਦਲੀਪ ਸਿੰਘ ਚੜ੍ਹਾਈ ਕਰ ਗਿਆ ਸੀ, ਪੰਜਾਬ ਵਿਚ ਸਿੰਘ ਸਭਾਵਾਂ ਨੇ ਬਦੇਸ਼ੀ ਸਰਕਾਰ ਨਾਲ ਸਹਿਯੋਗ ਦਾ ਰੱਜ ਕੇ ਪ੍ਰਚਾਰ ਕਰ ਅਤੇ ਅੰਗ੍ਰੇਜ਼ੀ ਸਾਮਰਾਜ ਦੀਆਂ ਬਰਕਤਾਂ ਦਸ ਦਸ ਕੇ ਜਨਤਾ ਨੂੰ ਵਰਗਲਾ ਲਿਆ ਸੀ। ਕੂਕਿਆਂ ਉਤੇ ਪਾਬੰਦੀਆਂ ਜਾਰੀ ਸਨ, ਇਸ ਲਈ ਬਦਲੇ ਹਾਲਾਤ ਵਿਚ ਪ੍ਰਸ਼ਾਸਕ ਮਸ਼ੀਨਰੀ ਥੋੜੀ ਨਰਮ ਹੋਈ ਹੋਈ ਸੀ।

ਸਾਲ ੧੮੯੬ (੧੯੫੩ ਬਿਕਰਮੀ) ਨਿਮਾਣੀ ਦੇ ਮੇਲੇ ਤੋਂ ਪਹਿਲਾਂ ਡੇਰੇ ਵੱਲੋਂ ਦਰਖ਼ਾਸਤ ਦਿੱਤੀ ਗਈ ਸੀ ਕਿ ਗਾਰਦ ਉਠ ਜਾਵੇ।[੯] ਪਰ ਕਿਸੇ ਗੌਰ ਨਾ ਕੀਤਾ। ਫੇਰ ਸਤਿਗੁਰੂ ਹਰੀ ਸਿੰਘ ਜੀ ਦੀ ਪ੍ਰੇਰਨਾ ਨਾਲ ਤਬੇਲੇ ਵਾਲੇ ਪਾਸੇ ਦਰਵਾਜਾ ਕੱਢਿਆ। ਗਾਰਦ ਦੀ ਸ਼ਿਕਾਇਤ ਤੇ ਫ਼ਰੰਗੀ ਆਇਆ। ਸਭ ਸੁਣ ਕੇ ਦਰਵਾਜਾ ਤਾਂ ਲੱਗਾ ਰਹਿਣ ਦਿੱਤਾ ਪਰ ਲੋੜ ਅਨੁਸਾਰ ਕੁੰਜੀਆਂ ਗਾਰਦ ਦੀ ਜੁੰਮੇਵਾਰੀ ਤੇ ਦੇ ਦਿੱਤੀਆਂ। ਥੋੜੇ ਦਿਨਾਂ ਬਾਅਦ ਬਾਠਾਂ ਵਾਲਾ ਸ. ਠਾਕੁਰ ਸਿੰਘ ਆਇਆ। ਉਸ ਨੇ ਸਿੱਧੇ ਗੇੜ ਵਾਲਾ ਖਰਾਸ ਲਗਾਇਆ। ਪਿੰਡ ਦਿਆਂ ਵੀ ਸਾਥ ਦਿੱਤਾ ਪਰ ਘੁਮੰਡੇ ਨੇ ਸ਼ਿਕਾਇਤ ਕਰ ਦਿੱਤੀ। ਆਖ਼ਰ ਕੁਝ ਨਾ ਉਹ ਕਰ ਸਕਿਆ।

**ਖਾਲਸਾ ਜੀ ਬਲ ਧਾਰੋ—** ਗਾਰਦ ਨੇ ਫਿਰ ਵੀ ਤੰਗੀਆਂ ਦਿੰਦੇ ਰਹਿਣਾ। ਜਦੋਂ ਮੌਕਾ ਮਿਲਨਾ ਉਹਨਾਂ ਆਪਣੇ ਵੱਲੋਂ ਕੋਈ ਕਸਰ ਨਾ ਛੱਡਣੀ ਸਿੰਘਾਂ ਨੂੰ ਤੰਗ ਕਰਨ ਦੀ। ਸਾਲ ਲਗਪਗ ੧੯੫੭ ਬਿਕਰਮੀ ਦਾ ਸੀ। ਇਕ ਦਿਨ ਗਾਰਦ ਵਾਲਿਆਂ ਦੀਆਂ ਕਰਤੂਤਾਂ ਦੇਖ ਕੇ ਸਤਿਗੁਰੂ ਹਰੀ ਸਿੰਘ ਜੀ ਨੇ ਸਿੰਘਾਂ ਨੂੰ ਹੁਕਮ ਕੀਤਾ 'ਖਾਲਸਾ ਜੀ ਬਲ ਧਾਰੋ। ਤੁਰਕਾਂ ਥੀ ਡਰ ਕੇ ਕਿਉਂ ਰੈਹਣਾ ਹੈ।" ਸੰਤ ਸੰਤੋਖ ਸਿੰਘ ਨੇ ਲਿਖਿਆ ਹੈ— "ਗਾਰਦ ਨੇ ਹੁੱਕਾ ਲੈ ਕੇ ਬਚਾਲੇ ਬੈਠਣਾ। ਸਿੰਘਾਂ ਨੇ ਬਚਾਇਕੇ ਲੰਘ ਜਾਣਾ। ਗਾਰਦ ਦੀ ਮਨਸ਼ਾ ਸੀ ਕੋਈ ਬੋਲੇ। ਗੁਰੂ ਜੀ ਅੰਮ੍ਰਿਤ ਵੇਲੇ ਕੁਰਸੀ ਪਰ ਬੈਠ ਕੇ ਬਚਨ ਕੀਤਾ ਖਾਲਸਾ ਜੀ ਬਲ ਧਾਰੋ। ਤੁਰਕਾਂ ਥੀ ਡਰ ਕੇ ਕਿਉਂ ਰੈਹਣਾ ਹੈ।"[੧੦]

ਸਿੰਘ ਬਲ ਧਾਰਨ ਲਗੇ ਹਨ। ਗਾਰਦ ਦੀਆਂ ਸਖ਼ਤੀਆਂ

ਨੂੰ ਚੁੱਪ ਕਰਕੇ ਸਹਿਣਾ ਸਿੰਘਾਂ ਨੂੰ ਸਵੀਕਾਰ ਨਹੀਂ ਸੀ। ਨਤੀਜਾ ਕਈ ਤਰ੍ਹਾਂ ਦੀਆਂ ਰੁਕਾਵਟਾਂ ਜੋ ਗਾਰਦ ਦੇ ਸਿਪਾਹੀ ਪਾਉਂਦੇ ਸਨ, ਸਿੰਘ ਖੁਲ ਕੇ ਵਿਰੋਧ ਕਰਨ ਲੱਗ ਪਏ। ਸਤਿਗੁਰੂ ਪ੍ਰਤਾਪ ਸਿੰਘ ਜੀ ਜਦੋਂ ਬਾਲ ਅਵਸਥਾ ਵਿਚ ਸਨ, ਉਹਨਾਂ ਨਾਲ ਖੇਡਣ ਲਈ ਪਿੰਡ ਦੇ ਹੀ ਬ੍ਰਾਹਮਣਾਂ ਦਾ ਲੜਕਾ ਦੇਵਾ (ਬਖਸ਼ੀ ਹਰਦੇਵ ਸਿੰਘ) ਵੀ ਆਉਂਦਾ। ਕਪੜੇ ਦੀ ਗੇਂਦ ਬਣਾ ਕੇ ਉਪਰ ਸੁੰਦਰ ਪਿੜੀਆਂ ਪਾ ਕੇ ਉਹ ਲਿਆਉਂਦਾ ਅਤੇ ਸਾਹਿਬਜਾਦੇ ਪ੍ਰਤਾਪ ਸਿੰਘ ਨਾਲ ਖਿੱਦੋ ਖੂੰਡੀ ਖੇਡਦਾ, ਪਰ ਡੇਰੇ ਦੇ ਬਾਹਰ। ਗਾਰਦ ਉਸ ਬਾਲਕ ਨੂੰ ਵੀ ਡੇਰੇ ਦੇ ਅੰਦਰ ਨਾ ਵੜਨ ਦਿੰਦੀ। ਇਕ ਦਿਨ ਸਾਹਿਬਜ਼ਾਦਾ ਪ੍ਰਤਾਪ ਸਿੰਘ ਆਪਣੇ ਇਕ ਸਾਥੀ ਨੂੰ ਲੈ ਕੇ ਵਿਚਕਾਰ ਦੇਵੇ ਨੂੰ ਕਰ ਕੇ ਗਾਰਦ ਤੋਂ ਅੱਖ ਬਚਾ ਉਸਨੂੰ ਜਦੋਂ ਡੇਰੇ ਦੇ ਅੰਦਰ ਲੈ ਜਾਣ ਲੱਗੇ ਤਾਂ ਗਾਰਦ ਦੇ ਸਿਪਾਹੀਆਂ ਨੇ ਰੋਕ ਦਿੱਤਾ। ਸਾਹਿਬਜ਼ਾਦੇ ਨੂੰ ਬੜਾ ਬੁਰਾ ਲੱਗਾ ਤੇ ਗੁੱਸਾ ਵੀ ਆਇਆ। ਉਨ੍ਹਾਂ ਨੇ ਉਸੇ ਸਮੇਂ ਗਾਰਦ ਨੂੰ ਖੁਲ੍ਹ ਕੇ ਕਹਿ ਦਿੱਤਾ ਕਿ ਹੁਣ ਉਹਨਾਂ ਦੀਆਂ ਮਨ ਆਈਆਂ ਨਹੀਂ ਚੱਲਣਗੀਆਂ। ਇਸ ਘਟਨਾ ਦਾ ਅਸਰ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਬਹੁਤ ਗਹਿਰਾ ਹੋਇਆ। ਉਹ ਸਮਾਂ ਐਸਾ ਸੀ ਕਿ ਗੁਰੂ ਪ੍ਰਵਾਰ ਨੂੰ ਵੀ ਬਾਹਰ ਜਾਣ ਸਮੇਂ ਆਗਿਆ ਲੈਣੀ ਪੈਂਦੀ ਸੀ। ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਗੁਰੂ ਗੱਦੀ ਤੇ ਬਿਰਾਜਣ ਉਪਰੰਤ ਕਈ ਵਾਰੀ ਗਾਰਦ ਨੂੰ ਬਿਨਾ ਦੱਸਿਆਂ ਅਤੇ ਬਿਨਾ ਇਜਾਜ਼ਤ ਦੇ ਦੌਰਿਆਂ ਤੇ ਚਲੇ ਜਾਂਦੇ। ਇਸ ਬਾਰੇ ਗਾਰਦ ਨੇ ਲੁਧਿਆਣੇ ਡੀ. ਸੀ. ਨੂੰ ਰਿਪੋਰਟਾਂ ਵੀ ਕੀਤੀਆਂ ਸਨ। ਆਖ਼ਰ ਇਕ ਵਾਰ ਜਦੋਂ ਬਿਨਾ ਆਗਿਆ ਦੇ ਦੌਰਿਆਂ ਤੋਂ ਜਾਣ ਬਾਰੇ ਗਾਰਦੇ ਨੇ ਰਿਪੋਰਟ ਕੀਤੀ ਤਾਂ ਡੀ. ਸੀ. ਨੇ ਹਾਲਾਤ ਨੂੰ ਸਮਝਦਿਆਂ ਹੋਇਆਂ 'ਹੁਕਮ' ਕੱਢ ਦਿੱਤਾ ਕਿ ਬੁੱਧ ਸਿੰਘ (ਸਤਿਗੁਰੂ ਹਰੀ ਸਿੰਘ) ਦੇ ਲੜਕੇ ਜਦੋਂ ਬਾਹਰ ਜਾਣਾ ਚਾਹੁਣ, ਉਨ੍ਹਾਂ ਨੂੰ ਮੇਰੀ ਇਜਾਜ਼ਤ ਲੈਣ ਦੀ ਲੋੜ ਨਹੀਂ ਹੈ। ਲੇਕਿਨ ਜਾਣ ਤੋਂ ਤਿਨ ਦਿਨ ਪਹਿਲੋਂ ਜਾਣ ਵਾਲੇ ਮੁਕਾਮ ਅਤੇ ਸੰਭਾਵਿਤ ਵਾਪਸੀ ਦੀ ਤਾਰੀਖ਼ ਬਾਰੇ ਭੈਣੀ ਚੌਕੀ ਨੂੰ ਦੱਸਣ।"[11]

**ਗਾਰਦ ਦੀ ਥਾਂ ਬਦਲੀ**

੮.੧੦.੧੯੦੪ ਨੂੰ ਸ੍ਰੀ ਭੈਣੀ ਸਾਹਿਬ ਡੇਰੇ ਦੇ ਮੁਖ਼ਤਿਆਰ ਸੇਵਾ ਸਿੰਘ ਨੇ ਸਰਕਾਰ ਕੋਲ ਸ਼ਿਕਾਇਤ ਕੀਤੀ ਜਿਸ ਵਿਚ ਉਸਨੇ ਕਿਹਾ ਸੀ "ਪੁਲਿਸ ਚੌਕੀ ਹਮਾਰੇ ਦਰਵੱਜੇ ਮੇਂ ਹੈ ਔਰ ਹਮਕੋ ਹਰ ਵਕਤ ਰੁਕਾਵਟ ਕਰਤੇ ਹੈਂ ਔਰ ਮਾਲ ਡੰਗਰ ਆਨੇ ਜਾਨੇ ਕੀ ਦਿੱਕਤ ਰਹਿਤੀ ਹੈ।"[12]

ਇਸ ਸ਼ਿਕਾਇਤ ਤੇ ਫ਼ਰੰਗੀ ਅਫਸਰ ਨੇ ਲੁਧਿਆਣੇ ਦੇ ਡੀ. ਸੀ. ਨੂੰ ੨੬ ਨਵੰਬਰ ਨੂੰ ਲਿਖਿਆ ਕਿ 'ਇਹਨਾਂ ਦੀ ਸ਼ਿਕਾਇਤ ਸੁਣੀ ਜਾਵੇ। ਮੈਂ ਅਗਲੇ ਹਫ਼ਤੇ ਮੰਗਲਵਾਰ ਜਾਂ ਬੁੱਧਵਾਰ ਭੈਣੀ ਆਲਾ ਆਵਾਂਗਾ ਅਤੇ ਸੇਵਾ ਸਿੰਘ ਦੀ ਸ਼ਿਕਾਇਤ ਬਾਰੇ ਸੁਣਾਂਗਾ। ਕੀ ਕੂਕਿਆਂ ਨੇ ਤੁਹਾਨੂੰ ਪੁਲਿਸ ਚੌਕੀ ਬਦਲਨ ਬਾਰੇ ਅਜੇ ਤੱਕ ਲਿਖਿਆ ਹੈ।' ਇਸ ਦੇ ਜਵਾਬ ਵਿਚ ਡੀ. ਸੀ. ਨੇ ੨੮ ਨਵੰਬਰ ਨੂੰ ਫਾਈਲ ਵਿਚ ਲਿਖਿਆ- ਇਹਨਾਂ ਨੇ ਮੈਨੂੰ ਜਬਾਨੀ ਕਹਿਆ ਹੈ ਅਤੇ ਮੈਂ ਉਨ੍ਹਾਂ ਨੂੰ ਦੱਸ ਦਿੱਤਾ ਹੈ "ਅਜੇ ਨਹੀਂ"। ਇਹ ਇਕ ਮਹੱਤਵਪੂਰਨ ਮਸਲਾ ਹੈ ਅਤੇ ਮੈਂ ਇਸ ਬਾਰੇ ਤੁਹਾਡੇ ਨਾਲ ਜ਼ੁਬਾਨੀ ਵਿਚਾਰ ਕਰਾਂਗਾ ਜਦੋਂ ਅਸੀਂ ਮਿਲਾਂਗੇ। ਮੇਰੀ ਨਿਜੀ ਰਾਏ ਹੈ ਕਿ ਪੁਲਿਸ ਬੁੱਧ ਸਿੰਘ (ਸਤਿਗੁਰੂ ਹਰੀ ਸਿੰਘ ਜੀ) ਦੇ ਅਸਤਬਲ ਵਿਚ ਨਾ ਰਹੇ, ਸਗੋਂ ਸਰਕਾਰ ਵੱਲੋਂ ਬਣਾਈ ਗਈ ਬਿਲਡਿੰਗ ਵਿਚ ਰਹੇ।'[13]

ਜ਼ਿਲ੍ਹੇ ਦੇ ਸਰਕਾਰੀ ਅਫ਼ਸਰਾਂ ਨੇ ਡੇਰੇ ਸ੍ਰੀ ਭੈਣੀ ਸਾਹਿਬ ਦਾ ਦੌਰਾ ਕਰਕੇ ਚੰਗੀ ਤਰ੍ਹਾਂ ਮੁਆਇਨਾ ਕੀਤਾ ਅਤੇ ਡੇਰੇ ਅਤੇ ਅਸਤਬਲ ਵਿਚ ਉਸ ਥਾਂ ਦਾ ਨਕਸ਼ਾ ਤਿਆਰ ਕੀਤਾ ਜਿੱਥੇ ਪੁਲਿਸ ਗਾਰਦ ਦੀ ਰਿਹਾਇਸ਼ ਬਦਲੇ ਜਾਣ ਦੀ ਤਜਵੀਜ਼ ਦਿੱਤੀ ਗਈ ਸੀ। ਪਾਠਕਾਂ ਦੀ ਜਾਣਕਾਰੀ ਲਈ ਉਹ ਦੋਵੇਂ ਮੂਲ ਨਕਸ਼ਿਆਂ ਦੀ ਫੋਟੋ ਨਾਲ ਦਿੱਤੀ ਜਾ ਰਹੀ ਹੈ ਤਾਂ ਜੋ ਉਹ ਉਸ ਸਮੇਂ ਦੇ ਹਾਲਾਤ ਤੋਂ ਚੰਗੀ ਤਰ੍ਹਾਂ ਜਾਣੂ ਹੋ ਸਕਣ।

ਸਾਲ ੧੯੦੫ ਈ. ਆਉਂਦੇ ਆਉਂਦੇ ਸਤਿਗੁਰੂ ਹਰੀ ਸਿੰਘ ਜੀ ਦੇ ਨੇਤਰਾਂ ਦੀ ਜੋਤ ਕਾਫ਼ੀ ਘੱਟ ਹੋ ਚੁੱਕੀ ਸੀ ਅਤੇ ਬਿਰਧ ਅਵਸਥਾ ਕਰਕੇ ਬਾਹਰ ਜਾਣਾ ਕਾਫੀ ਘੱਟ ਹੋ ਗਿਆ ਸੀ। ਫੇਰ ਵੀ ਸਤਿਗੁਰੂ ਜੀ ਦੇ ਹੁਕਮਾਂ ਅਨੁਸਾਰ ਡੇਰੇ ਦੇ ਮੁਖ਼ਤਿਆਰਾਂ ਨੇ ਪੁਲਿਸ ਚੌਕੀ ਨੂੰ ਬਦਲਨ ਬਾਰੇ ਸਰਕਾਰੇ ਦਬਾਅ ਬਣਾਈ ਰੱਖਿਆ। ਕਈ ਵਾਰੀ ਸਬੰਧਿਤ ਅਫ਼ਸਰ ਡੇਰੇ ਆਉਂਦੇ ਅਤੇ ਹਾਲਾਤ ਦੀ ਘੋਖ ਕਰਦੇ। ਜਦੋਂ ਵੱਡੇ ਅਫ਼ਸਰ ਪੜਤਾਲਾਂ ਕਰ ਗਏ ਅਤੇ ਨਕਸ਼ੇ ਵੀ ਤਿਆਰ ਹੋ ਕੇ ਵੱਡੇ ਅਫ਼ਸਰਾਂ ਕੋਲ ਚਲੇ ਗਏ, ਮੁਖਤਿਆਰ ਸੇਵਾ ਸਿੰਘ ਨੇ ਫੇਰ ਸਰਕਾਰ ਨੂੰ ਲਿਖਿਆ ਕਿ ਪੜਤਾਲ ਹੋ ਚੁੱਕੀ ਹੈ, ਨਕਸ਼ੇ ਤਿਆਰ ਹੋ ਚੁੱਕੇ ਹਨ, ਹੁਣ ਗਾਰਦ ਦੀ ਥਾਂ ਬਦਲੀ ਜਾਵੇ। ਲਗਾਤਾਰ ਪੈਰਵੀ ਹੋਣ ਕਰਕੇ ਜਿੱਥੇ ਚੌਕੀ ਬਦਲਨੀ ਸੀ 'X' ਦਾ ਨਿਸ਼ਾਨ ਲਗਾ ਕੇ ਅਫ਼ਸਰ ਨੇ ਲਿਖ ਹੀ ਦਿੱਤਾ ਕਿ ਉਸ ਨੂੰ ਨਾਲ ਨੱਥੀ ਨਕਸ਼ੇ ਵਿਚ 'X' ਦਾ ਨਿਸ਼ਾਨ ਵਾਲੀ ਥਾਂ ਤੇ ਚੌਕੀ ਬਦਲਨ ਵਿਚ ਕੋਈ ਇਤਰਾਜ਼ ਨਹੀਂ ਹੈ । ਇਹ ਗੱਲ ੬

ਫ਼ਰਵਰੀ ੧੯੦੬ ਈ. ਦੀ ਹੈ। ਇਸੇ ਦਿਨ ਹੀ ਗਾਰਦ ਲਈ ਥਾਂ ਬਣਾਉਣ ਦੀ ਮਨਜ਼ੂਰੀ ਵੀ ਸਬੰਧਿਤ ਅਫ਼ਸਰ ਨੇ ਦੇ ਦਿੱਤੀ ਅਤੇ ਫੇਰ ਗਾਰਦ ਦੀ ਤਬਦੀਲੀ ਬਾਰੇ ਡੇਰੇ ਸ੍ਰੀ ਭੈਣੀ ਸਾਹਿਬ ਸਤਿਗੁਰੂ ਹਰੀ ਸਿੰਘ ਜੀ (ਮਹਾਰਾਜ ਬੁੱਧ ਸਿੰਘ) ਅਤੇ ਮੁਖ਼ਤਿਆਰ ਸੇਵਾ ਸਿੰਘ ਨੂੰ, ਜਿਸ ਨੇ ਅਰਜ਼ੀ ਪਾਈ ਸੀ ਲਿਖ ਕੇ, ਸਰਕਾਰੀ ਤੌਰ ਤੇ ਇਤਲਾਹ ਦੇ ਕੇ ਦਸਤਖ਼ਤ ਲੈ ਲਏ ਗਏ।[14]

ਸਤਿਗੁਰੂ ਹਰੀ ਸਿੰਘ ਜੀ ਵਡੇਰੀ ਉਮਰ ਕਰਕੇ ਢਿੱਲੇ ਹੋ ਗਏ। ਨੇਤਰ ਵੀ ਬੰਦ ਹੋ ਗਏ। ਥੋੜ੍ਹਾ ਸਮਾਂ ਬੀਮਾਰ ਰਹਿਣ ਬਾਅਦ ੧੭ ਮਈ, ੧੯੦੬ ਈ. ਜੇਠ ਵਦੀ ੧੦, ਸੰਮਤ ੧੯੬੩ ਨੂੰ ਸਤਿਗੁਰੂ ਹਰੀ ਸਿੰਘ ਜੀ ਸ਼ਾਮ ਨੂੰ ਪੰਜ ਵੱਜ ਕੇ ਪੰਜ ਮਿਨਟ ਤੇ ਜੋਤੀ ਜੋਤ ਸਮਾ ਗਏ। ਅਗਲੇ ਦਿਨ ਹੀਰਾ ਸਿੰਘ, ਬੀਰ ਸਿੰਘ ਚੁੰਨ੍ਹੀ ਵਾਲਿਆਂ ਨੇ ਆਸਣ ਵਿਛਾ ਕੇ ਸਾਹਿਬਜ਼ਾਦਾ ਪ੍ਰਤਾਪ ਸਿੰਘ ਨੂੰ ਗੁਰਗੱਦੀ 'ਤੇ ਬਿਠਾ ਕੇ ਮੱਥਾ ਟੇਕਿਆ, ਮਗਰੇ ਹੀ ਸਾਰੀ ਸੰਗਤ ਨੇ ਵੀ ਮੱਥਾ ਟੇਕਿਆ।

**ਗਾਰਦ ਦੀ ਥਾਂ ਬਦਲੀ—**

ਸਤਿਗੁਰੂ ਹਰੀ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਉਪਰੰਤ ਨਿਮਾਣੀ ਦੇ ਦਿਨ (ਜੇਠ ਸੁਦੀ ਇਕਾਦਸ਼ੀ, ੩ ਜੂਨ ੧੯੦੬ ਈ.) ਦਾ ਮੇਲਾ ਧਰ ਦਿੱਤਾ ਗਿਆ ਅਤੇ ਸਭ ਪਾਸੇ ਖ਼ਬਰਾਂ ਘੱਲ ਦਿੱਤੀਆਂ ਗਈਆਂ। ਗਾਰਦ ਦੇ ਬਦਲਨ ਵਾਲਾ ਕੰਮ ਵੀ ਸਰਕਾਰ ਨੇ ਮੇਲੇ ਤੋਂ ਪਹਿਲੋਂ ਹੀ ਪੂਰਾ ਕਰ ਲਿਆ। ੨੬ ਮਈ ਨੂੰ ਪੁਲਿਸ ਮਹਿਕਮੇ ਨੂੰ ਲਿਖ ਭੇਜਿਆ ਗਿਆ ਕਿ ਨਕਸ਼ੇ 'X' ਨਿਸ਼ਾ ਵਲੀ ਥਾਂ 'ਤੇ ਗਾਰਦ ਨੂੰ ਤਬਦੀਲ ਕਰ ਦਿੱਤਾ ਜਾਵੇ।[15] ਤੁਰੰਤ ਕਾਰਵਾਈ ਪੂਰੀ ਕਰਦਿਆਂ ਹੋਇਆਂ ਪੁਲਿਸ ਮਹਿਕਮੇ ਨੇ ਗਾਰਦ ਦੀ ਥਾਂ ਤਬਦੀਲ ਕਰਕੇ ੨੬ ਮਈ ਨੂੰ ਕਾਰਵਾਈ ਪੂਰੀ ਹੋਣ ਦੀ ਖ਼ਬਰ ਲਿਖ ਕੇ ਫਾਈਲ ਭੇਜ ਦਿੱਤੀ। ਸਤਿਗੁਰੂ ਬਿਲਾਸ ਦਾ ਕਰਤਾ ਸੰਤ ਸੰਤੋਖ ਸਿੰਘ ਲਿਖਦਾ ਹੈ "ਪੁਲਿਸ ਕਾ ਫਰੰਗੀ ਆਇਆ। ਗਾਰਦ ਕੇ ਬਦਲਨੇ ਕੇ ਵਾਸਤੇ ਜਗਾ ਆਇਕੇ ਦੇਖੀ। ਹੁਕਮ ਦੇ ਗਿਆ ਕਿ ਬਦਲਾਇ ਦੇਵੋ। ਗਾਰਦ ਕੋ ਕਹਾ ਕਿ ਡਿਓਡੀ ਛੋਡ ਦਿਓ। ਗੁਰੂ ਜੀ ਕੋ ਸੱਤ ਦਿਨ ਹੋਏ ਗੁਜਰਿਆਂ ਤਾਂ ਗਾਰਦ ਬਦਲੀ। ਫੇਰ ਫਰੰਗੀ ਪੁਲਿਸ ਕਾ ਆਇਆ ਦੂਏ ਪਾਸੇ ਬਦਲਾਇ ਗਿਆ।" "ਇਸ ਤਰ੍ਹਾਂ ੩੪ ਸਾਲ ਬਾਅਦ ਡੇਰੇ ਦੀ ਡਿਓਢੀ ਤੋਂ ਪੁਲਿਸ ਦੂਰ ਹੋਈ। ਇਹ ਸਾਰੀ ਸਿਆਣਪ ਠੰਡੀ ਮੂਰਤ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਸੀ ਜਿਨ੍ਹਾਂ ਸਮੇਂ ਅਨੁਸਾਰ ਜਤਨ ਕੀਤੇ। ਬਾਅਦ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ੧੯੨੩ ਈ. ਵਿਚ ਪੂਰੀ ਤਰ੍ਹਾਂ ਪੁਲਿਸ ਚੌਕੀ ਸ੍ਰੀ ਭੈਣੀ ਸਾਹਿਬ ਤੋਂ ਹਟਾ ਦਿੱਤੀ ਗਈ।

### ਹਵਾਲੇ ਅਤੇ ਟਿੱਪਣੀਆਂ


1. Gooroo Ram Singh and the Kooka Sikhs—P-99.
2. ਉਹੀ ਪੰਨਾ-੧੦੧
3. ਸਤਿਗੁਰੂ ਬਿਲਾਸ—ਭਾਗ ਦੋ ਕ੍ਰਿਤ ਸੰਤ ਸੰਤੋਖ ਸਿੰਘ ਬਾਹੋਵਾਲ, ਪੰਨਾ-੨੩
4. ਸਤਿਗੁਰੂ ਬਿਲਾਸ-ਭਾਗ ਪਹਿਲਾ, ਪੰਨਾ ੪੦੨
5. ਸਤਿਗੁਰੂ ਬਿਲਾਸ-ਭਾਗ ਦੋ-ਪੰਨਾ ੩੬
6. —ਉਹੀ— ਪੰਨਾ ੨੪੮
7. —ਉਹੀ— ਪੰਨਾ ੮੧
8. —ਉਹੀ— ਪੰਨਾ ੨੪੬
9. -ਉਹੀ—ਪੰਨਾ ੧੯੨
10. —ਉਹੀ— ਪੰਨਾ ੨੪੮
11. ਸ੍ਰੀ ਭੈਣੀ ਸਾਹਿਬ ਚੌਕੀ ਦੀ ਫਾਈਲ ਨੰ: ੨੦੬੯ ਮਿਤੀ ੧੮.੮.੧੯੧੦ (ਬਸਤਾ ਨੰ: ੨੪)
12. ਸ੍ਰੀ ਭੈਣੀ ਸਾਹਿਬ ਚੌਕੀ ਦੀ ਫਾਈਲ ਨੰ: ੧੨੨੧ ਮਿਤੀ ੩੧.੫.੧੯੦੫ (ਬਸਤਾ ਨੰ:੧੮)
13 —ਉਹੀ— They applied to me orally, and I told them "not yet'. This is rather important matter, and I will discuss it with you orally when we meet. My personal opinion so far is that the Police should not live in Budh Singh's stable, but in a building built by Govt.
14. —ਉਹੀ— ਸਤਿਗੁਰੂ ਹਰੀ ਸਿੰਘ (ਸਰਕਾਰੀ ਦਸਤਾਵੇਜ਼ਾਂ ਵਿਚ ਬੁੱਧ ਸਿੰਘ) ਅਤੇ ਡੇਰੇ ਦੇ ਮੁਖ਼ਤਿਆਰ ਸੇਵਾ ਸਿੰਘ ਦੇ ਦਸਤਖਤਾਂ ਵਾਲੀ ਫੋਟੋ ਕਾਪੀ ਦੇਖੋ।
15. —ਉਹੀ—"Forward to the DSP with the request that the Police at Bhaini Ala may be directed to occupy the new'X' quarters by a very early date." 24. 5. 1906
16. ਸਤਿਗੁਰੂ ਬਿਲਾਸ-ਭਾਗ ਦੂਸਰਾ-ਪੰਨਾ 401.

# ਜੱਪ ਪ੍ਰਯੋਗ ਸਮਾਗਮ ਸ੍ਰੀ ਭੈਣੀ ਸਾਹਿਬ

ਇਕ ਮਹੀਨੇ ਤੋਂ ਚੱਲ ਰਹੇ ਸ੍ਰੀ ਭੈਣੀ ਸਾਹਿਬ ਵਿਚ ਜਪ ਪਰਯੋਗ ਸਮਾਗਮ/ਮੇਲੇ ਦਾ ਭੋਗ ਸੋਮਵਾਰ ੧੭ ਅਕਤੂਬਰ ਨੂੰ ਪਿਆ।

੧੫ ਅਕਤੂਬਰ ੨੦੦੫ ਸ੍ਰੀ ਭੈਣੀ ਸਾਹਿਬ ਮੇਲੇ ਸਮੇਂ ਨਾਮਧਾਰੀ ਦਰਬਾਰ ਦੀ ਇਕ ਇਕੱਤ੍ਰਤਾ ਸ. ਹਰਵਿੰਦਰ ਸਿੰਘ ਹੰਸਪਾਲ ਜੀ ਦੀ ਪ੍ਰਧਾਨਗੀ ਹੇਠ ਹੋਈ। ਇਸ ਮੀਟਿੰਗ ਵਿਚ ਉਚੇਚੇ ਤੌਰ ਤੇ ਗੁਰੂ ਨਾਨਕ ਦੇਵ ਯੂਨੀਵਰਸਟੀ ਦੇ ਗੁਰੂ ਰਾਮ ਸਿੰਘ ਚੇਅਰ ਦੇ ਮੁੱਖੀ ਡ. ਜੁਗਿੰਦਰ ਸਿੰਘ ਹੋਰਾਂ ਆਪਣੇ ਖੋਜ ਵਿਦਿਆਰਥੀਆਂ ਸਹਿਤ ਭਾਗ ਲਿਆ ਅਤੇ ਚੇਅਰ ਵਲੋਂ ਆਰੰਭੇ ਕਾਰਜਾਂ ਅਤੇ ਅਗਲੀਆਂ ਯੋਜਨਾਵਾਂ ਬਾਰੇ ਵਿਸਤ੍ਰਿਤ ਜਾਣਕਾਰੀ ਦਿੱਤੀ। ਡਾ. ਜੁਗਿੰਦਰ ਸਿੰਘ ਹੋਰਾਂ ਕਿਹਾ ਕਿ ਨਾਮਧਾਰੀ ਇਤਿਹਾਸ ਬਹੁਤ ਪਾਏਦਾਰ ਵੀ ਹੈ ਅਤੇ ਇਸ ਵਿਚ ਬਹੁਤ ਖੱਪੇ ਵੀ ਹਨ। ਉਨ੍ਹੀਵੀਂ ਸਦੀ ਵਿਚ ਪੰਥਕ ਰਵਾਇਤਾਂ ਨੂੰ ਅੱਗੇ ਤੋਰਨ ਲਈ ਸਤਿਗੁਰੂ ਰਾਮ ਸਿੰਘ ਜੀ ਦਾ ਬਹੁਤ ਯੋਗਦਾਨ ਹੈ ਪਰ ਹੌਲੀ ਹੌਲੀ ਸਮੁਚੇ ਸਿਖ ਇਤਿਹਾਸ ਵਿਚ ਇਸ ਨੂੰ ਹਾਸ਼ੀਏ ਤੋਂ ਬਾਹਰ ਕਰਨ ਦੇ ਯਤਨ ਕੀਤੇ ਗਏ ਹਨ। ਅਤੇ ਬਹੁ ਗਿਣਤੀ ਅਤੇ ਸਾਧਨ ਰਾਜ ਸ਼ਕਤੀ ਲੈ ਜਾਂਦੀ ਹੈ। ਇਸ ਤਰ੍ਹਾਂ ਇਕ ਟਕਰਾਅ ਦੀ ਸਥਿਤੀ ਪੈਦਾ ਹੁੰਦੀ ਹੈ। ਆਪਣੀ ਗਿਣਤੀ ਅਤੇ ਸਾਧਨਾਂ ਨੂੰ ਦੇਖਦਿਆਂ ਹੋਇਆਂ ਇਤਿਹਾਸ ਬਾਰੇ ਸੋਚਣਾ ਚਾਹੀਦਾ ਹੈ। ਇਹ ਮਰਿਆਦਾ ਸਾਰਥਕ ਹੈ ਅਸੀਂ ਆਪਣਾ ਪੱਖ ਮਿਲਵਰਤਨ ਨਾਲ ਵਧੀਆ ਰੱਖ ਸਕਦੇ ਹਾਂ। ਸਾਡੇ ਕੁਝ ਵਿਦਿਆਰਥੀਆਂ ਨੇ ਪੀ. ਐਚ. ਡੀ ਐਮ. ਫਿਲ. ਕੀਤੀ ਹੈ ਨਾਮਧਾਰੀ ਇਤਿਹਾਸ ਦੇ ਵਿਸ਼ੇ ਤੇ। ਅਗਲੇ ਪ੍ਰੋਗਰਾਮਾਂ ਵਿਚ ਬਹੁਤ ਜਲਦੀ ਹੀ ਚੇਅਰ ਵੱਲੋਂ ਨਾਮਧਾਰੀਆਂ ਦਾ ਸੰਖੇਪ ਇਤਿਹਾਸ ਅੰਗਰੇਜੀ ਵਿਚ ਛੱਪ ਰਿਹਾ ਹੈ।

ਪੰਜਾਬ ਵਿਚ ਨਾਮਧਾਰੀਆਂ ਬਾਰੇ ਆਜ਼ਾਦੀ ਤੋਂ ਬਾਦ ਦੀ ਸਥਿਤੀ ਬਾਰੇ ਖੋਜ ਹੋ ਰਹੀ ਹੈ। ਐਮ. ਫਿਲ ਦੇ ਵਿਦਿਆਰਥੀ ਇਸ ਕਾਰਜ ਵਿਚ ਲਗੇ ਹੋਏ ਹਨ। ਸਥਾਨਕ ਪੱਧਰ ਤੇ ਵੀ ਨਾਮਧਾਰੀ ਇਤਿਹਾਸ ਦੀ ਖੋਜ ਅਤੇ ਆਂਕਲਣ ਹੋ ਰਿਹਾ ਹੈ। ਘਰਾਨਿਆਂ ਦਾ ਇਤਿਹਾਸ ਵੀ ਲੱਭਣ ਦਾ ਜਤਨ ਹੈ। ਢਾਈ ਤਿੰਨ ਸੌ ਪਰਿਵਾਰਾਂ ਨਾਲ ਮੁਲਾਕਾਤਾਂ ਕਰ ਕੇ ਉਹਨਾਂ ਦੀ ਸਥਿਤੀ ਦਾ ਅਧਿਐਨ ਕੀਤਾ ਜਾ ਰਿਹਾ ਹੈ। ਅਮ੍ਰਿਤਸਰ ਜ਼ਿਲੇ ਦੇ ਤਿੰਨ ਪਿੰਡ ਕਕੜ, ਭੋਇਵਾਲੀ ਅਤੇ ਮੁਹਾਵਾ ਦਾ ਵਿਸ਼ੇਸ਼ ਅਧਿਐਨ ਕੀਤਾ ਹੈ। ਇਤਿਹਾਸ ਦੇਖਣ ਲਈ ਰੈਵੇਨਿਊ ਰਿਕਾਰਡ ਅਤੇ ਹੋਰ ਰਿਕਾਰਡ ਵੀ ਦੇਖੇ ਜਾਣੇ ਹਨ। ਮਾਲਵੇ ਦਾ ਵੀ ਵਖਰਾ ਅਧਿਐਨ ਕਰਨਾ ਹੈ। ਉਹਨਾਂ ਇਸ ਮੰਤਵ ਲਈ ਛੱਪੇ ਹੋਏ ਫਾਰਮ ਵੀ ਦਿੱਤੇ। ਇਹਨਾਂ ਫਾਰਮਾਂ ਤੇ ਇਤਿਹਾਸਕ ਜਾਣਕਾਰੀ ਦੇ ਵੇਰਵੇ ਲੋਕਾਂ ਨੂੰ ਮਿਲ ਕੇ ਭਰੇ ਜਾਣਗੇ। ਇਹ ਪ੍ਰਾਜੈਕਟ ਬਹੁਤ ਲੰਬਾ ਚੌੜਾ ਹੈ। ਇਸ ਵਾਸਤੇ ਉਹਨਾਂ ਬਹੁਤ ਸਾਰੀ ਜਾਣਕਾਰੀ ਮੰਗੀ ਵੀ ਜਿਵੇਂ ਸੂਬੇ ਸਾਹਿਬਾਨ ਪ੍ਰਧਾਨ ਸਾਹਿਬਾਂ ਦੀ ਸੂਚੀ ਵੀ ਅਤੇ ਹੱਥ ਵਟਾਉਣ ਵਾਸਤੇ ਵੀ ਕਿਹਾ। ਬਹੁਤ ਵਿਸਥਾਰ ਦਾ ਪ੍ਰੋਗਰਾਮ ਉਹਨਾਂ ਦੱਸਿਆ। ਆਪਣੀ ਖੋਜ ਦੌਰਾਨ ਉਹਨਾਂ ਨੂੰ ਕੁਝ ਦਿਲਚਸਪ ਤੱਥ ਵੀ ਮਿਲੇ ਜਿਵੇਂ, ਕੁਝ ਥਾਵਾਂ ਤੇ ਐਸੀਆਂ ਖੂਹੀਆਂ ਮਿਲੀਆਂ ਹਨ, ਜਿਹਨਾਂ ਨੂੰ ਡਾਕ ਵਾਲੀ ਖੂਹੀ/ਖੂਹੀਆਂ ਕਰ ਕੇ ਜਾਣਿਆ ਜਾਂਦਾ ਹੈ। ਅਸਲ ਵਿਚ ਇਹ ਉਹ ਡਾਕ ਹੈ ਜੋ ਅੰਗਰੇਜ਼ ਸਰਕਾਰ ਦੀਆਂ ਗੁਪਤ ਫਾਈਲਾਂ ਵਿਚ ਨਾਮਧਾਰੀ ਪੋਸਟਲ ਸਰਵਿਸ ਦੇ ਨਾਂਅ ਨਾਲ ਕਹੀ ਜਾਂਦੀ ਹੈ ਅਤੇ ਇਹਨਾਂ ਖੂਹੀਆਂ ਉਤੇ ਇਹ ਗੁਪਤ ਡਾਕ ਵਾਲੇ ਸਿੰਘ ਇਕੱਠੇ ਹੁੰਦੇ ਸਨ ਅਤੇ ਚਿਠੀਆਂ ਲੈ ਦੇ ਕੇ ਆਪੋ ਆਪਣੇ ਰਾਹਾਂ ਨੂੰ ਸਰਗਰਮੀ ਨਾਲ ਦੌੜ ਜਾਂਦੇ ਸਨ। ਨਾਮਧਾਰੀ ਦਰਬਾਰ ਦੇ ਪ੍ਰਧਾਨ ਸ. ਹਰਵਿੰਦਰ ਸਿੰਘ ਹੰਸਪਾਲ ਹੋਰਾਂ ਵੀ ਵਿਸਥਾਰ ਨਾਲ ਜਾਣਕਾਰੀ ਦਿੱਤੀ ਅਤੇ ਇਸ ਕੰਮ ਨੂੰ ਹੋਰ ਹੁਲਾਰਾ ਦੇਣ ਲਈ ਸੂਬੇ ਪ੍ਰਧਾਨਾਂ ਨੂੰ ਪ੍ਰੇਰਿਆ ਅਤੇ ਇਸ ਮੰਤਵ ਲਈ ਵਿਓਂਤਬੰਦੀ ਵੀ ਦੱਸੀ। ਮੇਲੇ ਦੇ ਦੌਰਾਨ ਬਹੁਤ ਸਾਰੇ ਫਾਰਮ. ਭਰੇ ਵੀ ਗਏ ਅਤੇ ਥਾਓਂ ਥਾਈਂ ਜਾ ਕੇ ਹੋਰ ਵੀ ਜਾਣਕਾਰੀ ਇਕੱਠੀ ਕੀਤੀ ਜਾਵੇਗੀ।

੧੬ ਅਕਤੂਬਰ ਐਤਵਾਰ ਨੂੰ ਦਰਬਾਰ ਦੀ ਇਕ ਹੋਰ ਮੀਟਿੰਗ ਸ. ਹੰਸਪਾਲ ਜੀ ਦੀ ਪ੍ਰਧਾਨਗੀ ਵਿਚ ਹੋਈ ਇਸ ਵਿਚ ਸ੍ਰੀ ਉਦੇ ਸਿੰਘ ਜੀ, ਸੰਤ ਜਗਤ ਸਿੰਘ ਜੀ ਵੀ ਉਚੇਚੇ ਸ਼ਾਮਲ ਹੋਏ। ਨਾਮਧਾਰੀ ਪੰਥ ਦੇ ਸੂਬੇ ਸਾਹਿਬਾਨ, ਪ੍ਰਧਾਨ ਸਾਹਿਬਾਨ ਅਤੇ ਜਥੇਦਾਰ ਸਾਹਿਬਾਨ ਅਤੇ ਦੇਸ਼ ਦੇਸ਼ਾਂਤਰਾਂ ਤੋਂ ਆਏ ਵਿਸ਼ੇਸ਼ ਸਜਣ ਵੀ ਸ਼ਾਮਲ ਹੋਏ ਅਤੇ ਸਾਰੇ ਅਹੁਦੇਦਾਰ ਵੀ ਹਾਜ਼ਰ ਸਨ। ਇਸ ਵਿਚ ਵੀ ਗੁਰੂ ਰਾਮ ਸਿੰਘ ਚੇਅਰ ਦੇ ਪ੍ਰਾਜੈਕਟ ਬਾਰੇ ਜਾਣਕਾਰੀ ਦਿੱਤੀ ਗਈ ਅਤੇ ਇਸ ਕਾਰਜ ਵਿਚ ਚੇਅਰ ਦੇ ਮੁਖੀ ਅਤੇ ਖੋਜ ਵਿਦਿਆਰਥੀਆਂ ਨੂੰ ਪੂਰਾ ਸਹਿਯੋਗ ਦੇਣ ਵਾਸਤੇ ਪ੍ਰੇਰਿਆ ਗਿਆ। ਇਕੱਤ੍ਰਤਾ ਵਿਚ ਵਿਸ਼ੇਸ਼ ਤੌਰ ਤੇ ਇਸ ਗਲ ਦੀ ਤਸੱਲੀ ਪਰਗਟ ਕੀਤੀ ਗਈ ਕਿ ਸੰਤ ਸੰਤੋਖ ਸਿੰਘ ਬਾਹੂਵਾਲ ਦੇ ਗ੍ਰੰਥ ਦਾ ਦੂਜਾ ਭਾਗ ਛੱਪ ਗਿਆ ਹੈ। ਇਸ ਬਹੁਮੁਲੇ ਗ੍ਰੰਥ



ਥਾਈਲੈਂਡ ਦੀ ਰਾਧਾ ਸੁਆਮੀ ਸੰਗਤ ਦੇ ਮੁੱਖੀ ਸ. ਹਰਮਹਿੰਦਰ ਸਿੰਘ ਸੇਠੀ,
ਸਤਿਗੁਰੂ ਜੀ ਨਾਲ ਬਚਨ ਬਿਲਾਸ ਕਰਦੇ ਹੋਏ

ਸੰਗਤਾਂ ਦਾ ਦ੍ਰਿਸ਼



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ ਕਮਲਾਂ ਦੁਆਰਾ ਸੰਤ ਸੰਤੋਖ ਸਿੰਘ ਬਾਹੂਵਾਲ ਦੇ ਗ੍ਰੰਥ 'ਸਤਿਗੁਰੂ ਬਿਲਾਸ ਭਾਗ-2' ਦਾ ਵਿਮੋਚਨ ਕੀਤਾ ਗਿਆ। ਨਾਲ ਖੜ੍ਹੇ ਹਨ ਗ੍ਰੰਥ ਦੇ ਸੰਪਾਦਕ ਸ. ਜਸਵਿੰਦਰ ਸਿੰਘ ਅਤੇ ਸ. ਹੰਸਪਾਲ।

ਤਸਵੀਰਾਂ - ਸੂਰਤਪਾਲ ਸਿੰਘ



ਸੰਤ ਬਲਜੀਤ ਸਿੰਘ ਰਾਗੀ ਸਤਿਗੁਰੂ ਜੀ ਤੋਂ ਆਸ਼ੀਰਵਾਦ ਪ੍ਰਾਪਤ ਕਰਦੇ ਹੋਏ।



ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਹਜ਼ੂਰੀ ਰਾਗੀ ਭਾਈ ਬਲਬੀਰ ਸਿੰਘ ਸਤਿਗੁਰੂ ਜੀ ਤੋਂ ਸਨਮਾਨ ਪ੍ਰਾਪਤ ਕਰਦੇ ਹੋਏ।

ਨੂੰ ਨਾਮਧਾਰੀ ਦਰਬਾਰ ਨੇ ਛਾਪਿਆ ਹੈ। ਸ. ਜਸਵਿੰਦਰ ਸਿੰਘ ਹੋਰਾਂ ਬਹੁਤ ਮਿਹਨਤ ਨਾਲ ਇਸ ਦਾ ਸੰਪਾਦਨ ਕੀਤਾ ਹੈ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੇਖ ਰੇਖ ਵਿਚ ਅਤੇ ਆਸ਼ੀਰਵਾਦ ਨਾਲ ਇਸ ਦੇ ਫੁਟ ਨੋਟਾਂ ਵਿਚ ਵਡਮੁਲੀ ਜਾਣਕਾਰੀ ਦਿੱਤੀ ਹੈ। ਇਸ ਤੋਂ ਇਲਾਵਾ ਦਰਬਾਰ ਵਲੋਂ ਹੋਰ ਫੁਟਕਲ ਪੰਥਕ ਮਾਮਲੇ ਵੀ ਵਿਚਾਰੇ ਗਏ। ਸ. ਜਗਦੀਸ਼ ਸਿੰਘ ਵਰਿਆਮ, ਸੰਤ ਦਲੀਪ ਸਿੰਘ, ਸੰਤ ਅਜੀਤ ਸਿੰਘ, ਸੂਬਾ ਸੁਰਿੰਦਰ ਕੌਰ ਖਰਲ ਸੂਬਾ ਹਰਭਜਨ ਸਿੰਘ ਆਦਕ ਸਜਨਾਂ ਨੇ ਵੀ ਸੰਬੋਧਨ ਕੀਤਾ।

## ਸਤਿਗੁਰੂ ਬਿਲਾਸ ਹਿਸਾ-੨ ਰੀਲੀਜ਼

ਸੰਤ ਸੰਤੋਖ ਸਿੰਘ ਬਾਹੂਵਾਲ ਦਾ ਇਕ ਸਦੀ ਤੋਂ ਵਧ ਪੁਰਾਣਾ ਅਣ ਛਪਿਆ ਗ੍ਰੰਥ 'ਸਤਿਗੁਰੂ ਬਿਲਾਸ' ਜਿਸ ਦੀ ਕਥਾ ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀਵਾਨਾਂ 'ਚ ਕਰਦੇ ਰਹੇ ਹਨ ਅਤੇ ਨਾਮਧਾਰੀ ਇਤਿਹਾਸ ਦੀ ਹਰ ਲਿਖੀ ਪੁਸਤਕ ਵਿਚ ਇਸ ਦਾ ਜ਼ਿਕਰ ਅਣਛਪੇ ਗ੍ਰੰਥ ਵਜੋਂ ਆਉਂਦਾ ਰਿਹਾ ਹੈ ਹੁਣ ਅਣਛੱਪਿਆ ਨਹੀਂ ਰਿਹਾ। ਇਸ ਦਾ ਪਹਿਲਾ ਹਿੱਸਾ ਅਗੇ (ਸੰਨ ੨੦੦੨ ਵਿਚ) ਪ੍ਰਕਾਸ਼ਤ ਹੋ ਚੁੱਕਾ ਹੈ ਅਤੇ ਦੂਸਰਾ ਤੇ ਅੰਤਮ ਹਿੱਸਾ ਇਸ ਮੇਲੇ ਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਪ੍ਰਕਾਸ਼ਮਾਨ ਕੀਤਾ। ਸ. ਜਸਵਿੰਦਰ ਸਿੰਘ ਨੇ ਬਹੁਤ ਮਿਹਨਤ ਅਤੇ ਸ਼ਰਧਾ ਨਾਲ ਇਸ ਦਾ ਸੰਪਾਦਨ ਕੀਤਾ ਹੈ। ਰੀਲੀਜ਼ ਕਰਨ ਦੇ ਮੰਤਵ ਲਈ ਇਕ ਵਿਸੇਸ਼ ਸਾਹਿਤਕ ਸਮਾਗਮ ਕੀਤਾ ਗਿਆ। ਦੀਵਾਨ ਦੇ ਖੁਲੇ ਪੰਡਾਲ ਵਿਚ ਸੰਤ ਦਲੀਪ ਸਿੰਘ ਦੀ ਸਕੱਤਰੀ ਵਿਚ ਇਹ ਸਮਾਗਮ ਹੋਇਆ ਇਸ ਵਿਚ ਪ੍ਰਸਿੱਧ ਵਿਦਵਾਨ ਪ੍ਰੋ. ਕਿਰਪਾਲ ਸਿੰਘ ਕਸੇਲ, ਸ੍ਰੀ ਸੁਵਰਨ ਸਿੰਘ ਵਿਰਕ, ਜਸਵਿੰਦਰ ਸਿੰਘ ਜੀ, ਜਗਦੀਸ਼ ਸਿੰਘ ਵਰਿਆਮ ਅਤੇ ਸ: ਹਰਵਿੰਦਰ ਸਿੰਘ ਹੰਸਪਾਲ ਜੀ ਨੇ ਇਸ ਗ੍ਰੰਥ ਬਾਰੇ ਪੂਰਨ ਚਾਨਣਾ ਪਾਇਆ ਅਤੇ ਸ. ਜਸਵਿੰਦਰ ਸਿੰਘ ਦੀ ਮਿਹਨਤ ਦੀ ਵੀ ਭਰਪੂਰ ਦਾਦ ਦਿੱਤੀ ਗਈ।

## ਸ. ਜਸਵਿੰਦਰ ਸਿੰਘ ਦਾ ਸਨਮਾਨ

ਅੱਜ ਹੀ ਇਸ ਗ੍ਰੰਥ ਦਾ ਪ੍ਰਕਾਸ਼ ਸ੍ਰੀ ਸਤਿਗੁਰੂ ਜੀ ਦੇ ਪਾਵਨ ਕਰ ਕਮਲਾਂ ਦੁਆਰਾ ਹੋਇਆ। ਇਸੇ ਸਮੇਂ ਸ. ਜਸਵਿੰਦਰ ਸਿੰਘ ਜੀ ਦੀ ਸਾਹਿਤ ਸੇਵਾ ਦਾ ਸੰਤ ਹਰਪਾਲ ਸਿੰਘ ਜੀ ਨੇ ਸੰਗਤਾਂ ਸਾਹਮਣੇ ਬਖਾਨ ਕੀਤਾ ਅਤੇ ਸਤਿਗੁਰੂ ਜੀ ਵਲੋਂ ਜਸਵਿੰਦਰ ਸਿੰਘ ਜੀ ਦਾ ਸਨਮਾਨ ਕੀਤਾ ਗਿਆ। ਸਿਰੋਪਾ ਤੋਂ ਇਲਾਵਾ ਇਕ ਡੀਜ਼ਲ ਇੰਡੀਕਾ ਕਾਰ ਦੀਆਂ ਚਾਬੀਆਂ ਵੀ ਜਸਵਿੰਦਰ ਸਿੰਘ ਜੀ ਨੂੰ ਸੌਂਪੀਆਂ ਗਈਆਂ। ਸ. ਹਰਵਿੰਦਰ ਸਿੰਘ ਹੰਸਪਾਲ ਜੀ ਨੇ ਇਸ ਗ੍ਰੰਥ, ਸਤਿਜੁਗ ਅਤੇ ਵਰਿਆਮ ਦੀਆਂ ਪ੍ਰਕਾਸ਼ਨਾਵਾਂ ਅਤੇ ਹੋਰ ਪੁਸਤਕਾਂ ਬਾਰੇ ਜਾਣਕਾਰੀ ਦਿਤੀ। ਫਲ ਸਰੂਪ ਇਹ ਸਾਰੀਆਂ ਪੁਸਤਕਾਂ ਸਟਾਲਾਂ ਤੇ ਸੰਗਤਾਂ ਨੇ ਭਾਰੀ ਗਿਣਤੀ ਵਿਚ ਪ੍ਰਾਪਤ ਕੀਤੀਆਂ

## ਸ਼ਬਦ ਕੀਰਤਨ

ਵਿਖਿਆਨਾਂ, ਕਵੀ ਦਰਬਾਰਾਂ ਤੋਂ ਇਲਾਵਾ ਲਗਾਤਾਰ ਸ਼ਬਦ ਕੀਰਤਨ ਅਤੇ ਨਾਮ ਸਿਮਰਨ ਦਾ ਪਰਵਾਹ ਚਲਦਾ ਰਿਹਾ। ਨਾਮਧਾਰੀ ਹੱਲੇ ਦੇ ਟਕਸਾਲੀ ਦੀਵਾਨ ਲਾਉਣ ਵਾਲਿਆਂ ਦੀ ਸੂਚੀ ਬਹੁਤ ਲੰਬੀ ਹੈ ਜੋ ਸਾਡੀ ਪਹੁੰਚ ਤੋਂ ਬਾਹਰ ਹੈ। ਵਿਸਥਾਰ ਵਿਚ ਸਤਿਜੁਗ ਦੀ ਰਿਪੋਰਟ ਆਵੇਗੀ। ਵਿਸ਼ੇਸ਼ ਕੀਰਤਨ ਦਰਬਾਰ ਜਿਸ ਵਿਚ ਪਰਮੁਖ ਰਾਗੀਆਂ ਨੇ ਰਾਗ ਤਾਲ, ਗਾਇਣ ਅਤੇ ਵਾਦਨ ਸ਼ੈਲੀ ਵਿਚ ਮੁਹਾਰਤ ਦਾ ਪ੍ਰਦਰਸ਼ਨ ਕੀਤਾ, ਉਨ੍ਹਾਂ ਵਿਚ ਦਰਬਾਰ ਸਾਹਿਬ ਸ੍ਰੀ ਅਮ੍ਰਿਤਸਰ ਦੇ ਸਾਬਕਾ ਹਜ਼ੂਰੀ ਰਾਗੀ ਅਤੇ ਰਾਗ ਕਲਾ ਦੇ ਪ੍ਰਸਿਧ ਮਾਹਿਰ ਭਾਈ ਬਲਬੀਰ ਸਿੰਘ ਜੀ, ਤੋਂ ਇਲਾਵਾ ਭਾਈ ਗੁਲਬਾਗ ਸਿੰਘ ਅਤੇ ਤਾਰ ਸ਼ਹਿਨਾਈ ਅਤੇ ਗਾਇਣ ਦੇ ਸਿੱਧ ਹਸਤ ਮਾਹਿਰ ਸੰਤ ਬਲਜੀਤ ਸਿੰਘ ਨਾਮਧਾਰੀ ਸ਼ਾਮਲ ਸਨ, ਨੇ ਅਲੌਕਿਕ ਰਸ ਬੰਨਿਆ।

ਸਤਿਗੁਰੂ ਜੀ ਦੀ ਸਿਧੀ ਅਗਵਾਈ ਵਿਚ ਹਜ਼ੂਰੀ ਰਾਗੀ ਜਥਾ, ਸੰਤ ਹਰਬੰਸ ਸਿੰਘ, ਸੰਤ ਮੋਹਨ ਸਿੰਘ, ਸੁਖਦੇਵ ਸਿੰਘ, ਬਲਵੰਤ ਸਿੰਘ, ਗੁਰਪ੍ਰੀਤ ਸਿੰਘ, ਗੁਰਲਾਲ ਸਿੰਘ, ਅਜੈਪਾਲ ਸਿੰਘ, ਦੀਦਾਰ ਸਿੰਘ ਆਦਿਕ ਆਪਣੇ ਤੰਤੀ ਸਾਜ਼ਾਂ ਅਤੇ ਤਾਲ ਵਾਦਿਆ ਤਬਲੇ ਆਦਿ ਨਾਲ ਅਦਭੁਤ ਅਨੰਦ ਦੀ ਵਰਖਾ ਕਰਦੇ ਰਹੇ। ਆਸਾ ਦੀ ਵਾਰ ਦੇ ਕੀਰਤਨ ਦੀ ਛੱਬ ਨਿਰਾਲੀ ਸੀ। ਢੋਲਕ ਛੈਣਿਆਂ ਨਾਲ ਵੀ ਵਾਰੇ ਦਾ ਕੀਰਤਨ ਦੀ ਸ਼ਬਦਾਂ 'ਚ ਉਪਮਾ ਕਠਨ ਹੈ। ਢੋਲਕ ਵਾਲੇ ਹੀਰਾ ਸਿੰਘ ਦੀਆਂ ਥਾਪਾਂ ਧੂਹ ਪਾਉਣ ਵਾਲੀਆਂ ਸਨ। ਸੰਤ ਬਲਵੰਤ ਸਿੰਘ ਨੇ ਦਿਲਰੁਬਾ ਸਾਜ਼ ਤੋਂ ਇਲਾਵਾ ਢੋਲਕ ਵਜਾ ਕੇ ਵੀ ਇਸ ਸਾਜ਼ ਵਿਚ ਪਾਰੰਗਤਾ ਦਰਸਾਈ। ਸਤਿਗੁਰੂ ਜੀ ਦੇ ਆਪਣੇ ਮੁਖਾਰ ਬਿੰਦ ਚੋਂ ਨਿਕਲੇ, ਗਾਏ ਸ਼ਬਦ ਸੰਗਤ ਨੂੰ ਆਨੰਦ ਵਿਭੋਰ ਕਰ ਰਹੇ ਸਨ।

ਇਸ ਸਮਾਗਮ ਦੀਆਂ ਕੁਝ ਤਸਵੀਰਾਂ ਅਸੀਂ ਇਸ ਅੰਕ ਵਿਚ ਛਾਪ ਕੇ ਪਾਠਕਾਂ ਨੂੰ ਮੇਲੇ ਦੇ ਦਰਸ਼ਨ ਕਰਾ ਰਹੇ ਹਾਂ।

ਸੰਪਾਦਕ

## ਦੋ ਗ਼ਜ਼ਲਾਂ

*—ਮਲਕੀਤ ਮੀਤ*

੧

ਮੁਸ਼ਕਿਲਾਂ, ਮਜਬੂਰੀਆਂ, ਦੁਸ਼ਵਾਰੀਆਂ, ਲਾਚਾਰੀਆਂ।
ਘਰ ਅਸਾਡੇ ਆ-ਗੀਆਂ ਮਹਿਮਾਨ ਬਣਕੇ ਸਾਰੀਆਂ।

ਬੇ-ਵਫਾਈ ਦੀ ਹਵਾ ਨੇ ਜਦ ਥਪੇੜਾਂ ਮਾਰੀਆਂ।
ਦਿਲ-ਗੁਲਾਬ ਨੇ ਸੁਗੰਧਾਂ ਹੋਰ ਵੱਧ ਖਿਲਾਰੀਆਂ।

ਫਿਰ ਕਦੇ ਨਾ ਪਰਤਿਆ ਹਾਏ! ਉਹ ਝੌਂਕਾ ਪੌਣ ਦਾ,
ਅੱਜ ਵੀ ਉਹਨੂੰ ਯਾਦ ਕਰ ਕੇ ਰੋਣ ਸ਼ਾਖਾਂ ਸਾਰੀਆਂ।

ਸ਼ਬਨਮੀ ਫੁੱਲਾਂ ਦੇ ਵਿਚ ਬਾਹਰ ਹੈ ਰੂਪਮਾਨ ਉਹ,
ਤੂੰ ਜਿਦ੍ਹੀ ਪੂਜਾ ਹੈਂ ਕਰਦਾ ਢੋ ਕੇ ਬੂਹੇ-ਬਾਰੀਆਂ।

ਫੁੱਲ ਇਹੋ-ਜ੍ਹਾ ਟੁੱਟਿਆ ਕਿ ਪੱਤਾ-ਪੱਤਾ ਰੋ ਪਿਆ,
ਪੌਣ ਨੇ ਬਿਰਖਾਂ ਦੇ ਗਲ ਲਗ-ਲਗ ਦੇ ਧਾਹਾਂ ਮਾਰੀਆਂ।

ਐਨ ਮੁਮਕਿਨ ਹੈ ਜਲੂ ਉਸਦਾ ਵੀ ਦਾਮਨ ਇਕ ਦਿਨ,
ਸੁੱਟਦਾ ਫਿਰਦੈ ਜੋ ਥਾਂ-ਥਾਂ ਦਗਦੀਆਂ ਚਿੰਗਾਰੀਆਂ।

ਕੰਡਿਆਂ ਦੀ ਉਹ ਕਦੋਂ ਪਰਵਾਹ ਨੇ ਕਰਦੇ 'ਮੀਤ' ਜੀ!
ਪਾਉਣੀਐ ਜਿੰਨ੍ਹਾ ਨੇ ਫੁੱਲਾਂ ਨਾਲ ਰਿਸ਼ਤੇਦਾਰੀਆਂ।

੨

ਫੇਰ ਕਿਸੇ ਦਾ ਤੂੰ ਕੋਝਾਪਣ ਦੇਖਣਾ।
ਪਹਿਲਾਂ ਜ਼ਰਾ ਚੁੱਕ ਕੇ ਦਰਪਣ ਦੇਖਣਾ।

ਇਹ ਅਸਾਡੀ ਪਿਆਸ ਦੀ ਹੱਦ ਹੀ ਤਾਂ ਹੈ,
ਨਿਤ ਸੁਪਨੇ ਵਿਚ ਵਰ੍ਹਦਾ ਸਾਵਣ ਦੇਖਣਾ।

ਸੂਰਜ ਵਾਂਗੂੰ ਬਲਦੇ ਰਹੀਏ ਰਾਤ-ਦਿਨ,
ਫਿਰ ਵੀ ਸਾਨੂੰ ਮਿਲੇ ਨਾ ਚਾਨਣ ਦੇਖਣਾ।

ਨ੍ਹੇਰ ਮਿਟਾਵਣ ਦੀ ਕੋਈ ਬਣਤ ਬਣਾ ਮਿੱਤਰਾ,
ਛੱਡ ਸ਼ੀਸ਼ੇ ਦੇ ਮੂਹਰੇ ਬਣ-ਬਣ ਦੇਖਣਾ।

ਮੀਤ ਬਣਾਉਣ ਲਈ ਦਿਲ ਵੀ ਤਾਂ ਦੇਖੀਦੈ,
ਠੀਕ ਨਹੀਂ ਹੈ ਨਿਰਾ ਸੁਹੱਪਣ ਦੇਖਣਾ।

*ਪਿੰਡ ਤੇ ਡਾਕਘਰ : ਮੰਡੀ ਕਲਾਂ,*
*ਜ਼ਿਲ੍ਹਾ : ਬਠਿੰਡਾ-151103*

## ਬਣ ਜਾਏ ਲੋਕ ਆਵਾਜ਼

*—ਤੇਜਵੰਤ ਮਾਨ (ਡਾ:)*

ਦੂਰ ਬੱਦਲਾਂ ਦੀ ਗੜਗੜਾਹਟ
ਪਲਾਂ 'ਚ ਕਾਲੀ ਘਮਸਾਨ ਰਾਤ
ਕਾਲੀ ਬੋਲੀ ਰਾਤ
ਹਨੇਰ 'ਚ ਲਿਸ਼ਕੀ ਬਿੱਜ
ਅਗਨੀ ਮਜ਼ਾਇਲਾਂ
ਦੀ ਗੂੰਜੀ ਆਵਾਜ਼
ਕੌਣ ਇਕ ਸਵਾਲ
ਜਹਾਦ ਇਕੋ ਜਵਾਬ।

ਬਿੱਜ ਦੀ ਲਿਸ਼ਕੋਰ
ਗੋਲੀਆਂ ਟੈਂਕਾਂ ਬੰਬਾਂ ਦਾ ਸ਼ੋਰ
ਟੋਨੀ ਹੱਸਿਆ ਬੱਸ ਚਿੱਟੇ ਦੰਦ
ਸੁੰਨ ਸਮਾਧ ਇਰਾਕ ਬੰਦ
ਕੌਣ ਇਕ ਸਵਾਲ
ਜਨੂੰਨ ਇਕੋ ਜਵਾਬ।

ਦਿਨੇ ਸੂਰਜ ਭੰਬੂ ਤਾਰੇ
ਕੁੱਤੇ ਨਾ ਭੌਂਕਣ ਡਰਦੇ ਮਾਰੇ
ਗਿਰਝਾਂ ਢੂੰਡਣ ਮੁਰਦਾਰ
ਰਾਜੇ ਦਾ ਕੀ ਕਿਰਦਾਰ
ਇਕ ਸਵਾਲ
ਕੁੱਟ ਲੁੱਟ ਇਕੋ ਜਵਾਬ।

ਕਾਮ, ਧਾਮ, ਡੰਮੀ ਸਰਕਾਰ
ਵਿਸ਼ਵ ਮੰਡੀ ਦਾ ਵਪਾਰ
ਬੱਗਲ ਵਿਚ ਛੁਰੀ
ਮੂੰਹ ਵਿਚ ਰਾਮ
ਮਾਰੋ ਕੁੱਟੋ ਲੁੱਟੋ
ਇਰਾਕ ਹੋਵੇ ਜਾਂ ਈਰਾਨ
ਬੋਲੇ ਬੁਸ਼ ਇਕੋ ਸਵਾਲ
ਆਤੰਕਵਾਦ ਦਾ ਇਕੋ ਜਵਾਬ।

ਬੁੱਢਾ ਪਾਂਧੀ ਮੱਥੇ ਤਿਊੜੀ
ਪੋਤੇ ਹੱਥ ਡੰਗੋਰੀ
ਬੁੱਧੀ ਜੀਵੀ ਕਿਥੇ ਦੜ ਗਏ
ਸੱਚ ਕਹਿਣੋਂ ਕਿਉਂ ਡਰ ਗਏ
ਕਿਉਂ ਪੋਤੇ ਪੁਟੇਂਗਾ ਪਹਾੜ
ਇਕ ਸਵਾਲ
'ਹਾਂ' ਜਵਾਬ
ਬਣ ਜਾਏ ਲੋਕ ਆਵਾਜ਼!

*ਹਰ ਗੋਬਿੰਦ ਬਸਤੀ ,*
*ਕਾਲਜ ਰੋਡ, ਸੰਗਰੂਰ*

## ਇਹ ਕੁੜੀ

—ਮਾ. ਅਮਰੀਕ ਸਿੰਘ

ਕਿਓਂ ਇਹ ਕੁੜੀ ਉਦਾਸ ਖੜੀ ਏ।
ਜਾਪੇ ਬਹੁਤ ਨਿਰਾਸ਼ ਖੜੀ ਏ।
ਮੱਥੇ ਤੇ ਇਕ ਸੂਰਜ ਡੁਲਕੇ,
ਅੱਖੀਆਂ ਦੇ ਵਿਚ ਸਾਗਰ ਛਲਕੇ।
ਕੇਸਾਂ ਵਿਚ ਘਟਾ ਹੈ ਕਾਲੀ,
ਇੰਜ ਲਗਦੈ ਹੈ ਵੱਸਣ ਵਾਲੀ।
ਦੰਦ ਜਿਵੇਂ ਚੰਬੇ ਦੀਆਂ ਕਲੀਆਂ,
ਬੁੱਲ੍ਹ ਜਿਵੇਂ ਮਿਸ਼ਰੀ ਦੀਆਂ ਡਲੀਆਂ।
ਧੌਣ ਓਸ ਦੀ ਵਾਂਗ ਸੁਰਾਹੀ,
ਵੇਖ ਕੇ ਆਉਂਦਾ ਯਾਦ ਇਲਾਹੀ।
ਨੱਕ ਜਿਵੇਂ ਤਿੱਖੀ ਤਲਵਾਰ ਏ,
ਹੁਸਨ ਦੀ ਦੇਵੀ ਜਹੀ ਨੁਹਾਰ ਏ।
ਮਸਤੀ ਭਰੀ ਹੈ ਉਸਦੀ ਚਾਲ,
ਵੇਖਣ ਵਾਲੇ ਹੋਏ ਨਿਹਾਲ।
ਮਾਖਿਓਂ ਮਿੱਠੇ ਉਸ ਦੇ ਬੋਲ,
ਹਰ ਅੰਗ ਉਸ ਦਾ ਬੜਾ ਹੀ ਸੋਹਲ।
ਸੁਣਿਐ ਕਾਫ਼ੀ ਲਿਖੀ ਪੜ੍ਹੀ ਏ,
ਯੋਗਤਾ ਸਿਖਰਾਂ ਖ਼ੂਬ ਚੜ੍ਹੀ ਏ।
ਫੇਰ ਵੀ ਕਿਓਂ ਹੈ ਨਿੰਮੋ ਝੂਣੀ,
ਸਭ ਕੁਝ ਹੁੰਦਿਆਂ ਬਣੀ ਨਿਗੂਣੀ।
ਇਕੋ ਨੁਕਸ ਹੈ ਬੱਸ ਜਾਪਦਾ,
ਹੱਥ ਕਿਤੇ ਨਾ ਪਵੇ ਬਾਪ ਦਾ।
ਸਰਵਸ ਕੋਈ ਦੁਆ ਨਹੀਂ ਸਕਦਾ,
ਥਾਂ ਚੰਗੇ ਕਿਤੇ ਵਿਆਹ ਨਹੀਂ ਸਕਦਾ।
ਨੌਕਰੀਆਂ ਲਈ ਦਰ ਸੌੜੇ ਨੇ,
ਵੱਡੇ ਘਰਾਂ ਦੇ ਮੂੰਹ ਚੌੜੇ ਨੇ।
ਗੁਣਾਂ ਦੀ ਕੋਈ ਕਦਰ ਨਹੀਂ ਹੈ,
ਮਿਲਦੀ ਕੋਈ ਡਗਰ ਨਹੀਂ ਏ।
ਬਿਨ ਮਾਇਆ ਇਹ ਰੁਲ ਜਾਏਗੀ,
ਹੁਸਨ ਯੋਗਤਾ ਘੁਲ ਜਾਏਗੀ।
ਔਖਿਆ ਹੋਇਆ ਬਾਪ ਏਸ ਦਾ,
ਕਦ ਤਕ ਸਹੂ ਸੰਤਾਪ ਏਸਦਾ।
ਸੁੱਟ ਬਸੁੱਟ ਕਰੇ ਗਾ ਕਿਧਰੇ,
ਫੇਰੇ ਕਰ ਦੇਵੇਗਾ ਕਿਧਰੇ।
ਇਹਦਾ ਸਭ ਕੁਝ ਰੁਲ ਜਾਏਗਾ,
ਕੰਚਨ ਕੌਡੀਓਂ ਤੁੱਲ ਜਾਏਗਾ।
ਉਹ ਉਥੇ ਕਿੰਜ ਰਹਿ ਪਾਏਗੀ,
ਕਿਤਨਾ ਕੁ ਦੁਖ ਸਹਿ ਪਾਏਗੀ।
ਜਲ ਜਾਏ ਜਾਂ ਖਾਏਗੀ ਮਹੁਰਾ,
ਛੱਡ ਜਾਏਗੀ ਪੇਕਾ ਸਹੁਰਾ।
ਇਸ ਦੁਖੋਂ ਹੀ ਅੱਜ ਦੇ ਮਾਪੇ,
ਜਨਮੋਂ ਪਹਿਲਾਂ ਕਰਨ ਸਿਆਪੇ।
ਜਦ ਤੱਕ ਦਾਜ ਦੀ ਲ੍ਹਿਲ ਰਹੇਗੀ,
ਇਹ ਬਹਾਲੀ ਨਾ ਕਦੇ ਬਹੇਗੀ।
ਕਿਤਨੇ ਵੀ ਕਾਨੂੰਨ ਬਨਾ ਲੌ।
ਕਿਤਨਾ ਲੋਕਾਂ ਨੂੰ ਸਮਝਾ ਲੌ।
ਦਾਜ ਦੀ ਲਾਹਨਤ ਖਤਮ ਜਾਂ ਹੋਈ,
ਧੀਆਂ ਨੂੰ ਤਦੋਂ ਹੀ ਮਿਲੇਗੀ ਢੋਈ।
ਤਦ ਤੱਕ ਸੁਣ ਅਮਰੀਕ ਪਿਆਰੇ,
ਕੌਣ ਧੀਆਂ ਦਾ ਹਾਲ ਸੁਧਾਰੇ।

## ਜੰਗ

ਲੱਗ ਜਾਏ ਜੇ ਕਿਧਰੇ ਜੰਗ
ਪੈ ਜਾਂਦੀ ਏ ਰੰਗ 'ਚ ਭੰਗ
ਤਹਿਸ ਨਹਿਸ ਸਭ ਕੁਝ ਹੋ ਜਾਂਦੈ,
ਸੁਖ ਸਾਰੇ ਬੂਹੇ 'ਢੋ ਜਾਂਦੈ,
ਆ ਜਾਂਦੀ ਏ ਇਕ ਤਰਥੱਲੀ,
ਦੁਖ ਵਿਹੜੇ ਵਿਚ ਪਾਵਨ ਜੱਲੀ
ਸਾਰਾ ਸਿਲਸਿਲਾ ਰੁਕ ਜਾਂਦਾ ਏ,
ਚੈਣ ਦਾ ਜਗ ਹੀ ਮੁਕ ਜਾਂਦਾ ਏ।
ਬੁਢੇ ਅਤੇ ਜਵਾਨ ਮਰੀਂਦੇ,
ਮਾਸੂਮਾਂ ਦੇ ਗਲੇ ਕਟੀਂਦੇ,
ਢਹਿ ਢੇਰੀ ਹੋ ਸ਼ਹਿਰ ਨੇ ਜਾਂਦੇ,
ਵਰਤ ਵਡੇਰੇ ਕਹਿਰ ਨੇ ਜਾਂਦੇ
ਜੰਗ ਲਾਣ ਸੋ ਕਦੇ ਨ ਮਰਦੇ,
ਆਮ ਲੋਕ ਹੀ ਦੁਖੜੇ ਜਰਦੇ
ਮਾਵਾਂ ਦੇ ਪੁੱਤ ਮਰਨ ਅਜਾਈਂ,
ਨੇਤਾ ਬਹਿ ਬਹਿ ਕਰਨ ਸਲਾਹੀਂ

———

# ਆਧੁਨਿਕ ਦੋਹੇ/ ਡਾ. ਹਰਨੇਕ ਸਿੰਘ 'ਕੋਮਲ'

ਕੂੜ ਦੇ ਢੋਲ ਸੁਹਾਵਣੇ, ਮਿੱਠੇ ਲਗਦੇ ਬੋਲ।
ਕੋਈ ਵਿਰਲਾ ਸ਼ਖ਼ਸ ਹੈ, ਸੱਚ ਹੈ ਜਿਸ ਦੇ ਕੋਲ॥

ਝੱਖੜ ਦੀ ਹਿੱਕ ਚੀਰ ਕੇ, ਲਾਈ ਬੇੜੀ ਪਾਰ।
ਅੱਜ ਫਿਰ ਓਸ ਮਲਾਹ ਨੂੰ, ਰਹੇ ਹਾਂ ਵਾਜਾਂ ਮਾਰ॥

ਕਿੱਥੋਂ ਲੱਭ ਲਿਆਈਏ, ਦਿਲ ਜਿਨ੍ਹਾਂ ਦੇ ਪਾਕ।
ਦੇਖੇ ਨੇ ਅੱਜ ਸਹਿਕਦੇ, ਧਰਮ, ਨਿਆਂ, ਇਖ਼ਲਾਕ॥

ਡਾਲਰ, ਪੌਡਾਂ ਵਾਸਤੇ, ਦਿੱਤਾ ਵਤਨ ਤਿਆਗ।
ਮਾਂ-ਮਿੱਟੀ ਦੇ ਮੋਹ ਦਾ, ਗਾਉਂਦੇ ਨੇ ਹੁਣ ਰਾਗ॥

ਹੈ ਤਕਾਜ਼ਾ ਉਮਰ ਦਾ, ਜਾਂ ਦਿਨਾਂ ਦਾ ਫੇਰ॥
ਭਿੱਜੀ ਬਿੱਲੀ ਬਣ ਗਿਆ, ਕੱਲ੍ਹ ਸੀ ਜਿਹੜਾ ਸ਼ੇਰ॥

ਹੱਕ ਅਤੇ ਇਨਸਾਫ ਦਾ, ਦੀਵਾ ਹੋਇਆ ਗੁੱਲ।
ਪੈਸੇ ਦੀ ਸਭ ਖੇਡ ਹੈ, ਮੇਰਿਟ ਦਾ ਕੀ ਮੁੱਲ॥

ਝੰਡੇ ਵੱਲ ਨਾ ਦੇਖਦੇ, ਸੁਣ ਦੇ ਨਾ ਪਰਚਾਰ।
ਸੂਝਵਾਨ ਤਾਂ ਮੰਗਦੇ, ਇੱਕ ਚੰਗੀ ਸਰਕਾਰ॥

ਚੱਲੀ ਹਵਾ ਸੀ ਅੱਥਰੀ, ਪਾਉਂਦੀ ਡਾਢਾ ਸ਼ੋਰ।
ਦੀਵਾ ਸੀ ਬੁਝ ਜਾਵਣਾ, ਹੁੰਦਾ ਜੇ ਕਮਜ਼ੋਰ॥

"ਪੈਸਾ ਸਭਿਆਚਾਰ" ਦਾ ਚੜ੍ਹਿਆ ਗੂੜ੍ਹਾ ਰੰਗ।
ਸਾਮਰਾਜ ਫੁੰਕਾਰਦਾ, ਡਾਢਾ ਤਿੱਖਾ ਡੰਗ॥

ਬੰਦਾ ਦਾਨਿਸ਼ਵੰਦ ਸੀ, ਨਹੀਂ ਸੀ ਇਹ ਉਮੀਦ।
ਹੀਰੇ ਦੇ ਭਾਅ ਓਸ ਨੇ, ਪੱਥਰ ਲਿਆ ਖਰੀਦ॥

ਕਵਿਤਾ ਬਣ ਕੇ ਰਹਿ ਗਈ, ਗੋਸ਼ਟੀਆਂ ਦਾ ਮਾਲ।
ਕਵਿਤਾ ਕੁਝ ਨਾਰਾਜ਼ ਹੈ, ਆਪਣੇ ਪਾਠਕ ਨਾਲ॥

ਕਦੇ ਹੜ੍ਹ, ਕਦੇ ਸੁਨਾਮੀ, ਆਉਂਦੇ ਕਦੇ ਭੂਚਾਲ।
ਕੁਦਰਤ ਵੀ ਨਾਰਾਜ਼ ਹੈ, ਹੁਣ ਤਾਂ ਬੰਦੇ ਨਾਲ॥

ਜਿੱਥੇ ਹੈ ਮਿੱਠ-ਬੋਲੜੀ, ਇੱਕ ਸੁਚੱਜੀ ਨਾਰ।
ਉਹ ਘਰ ਅੰਦਰ ਬਾਗ ਹੈ, ਖਿੜੀ ਰਹੇ ਗੁਲਜ਼ਾਰ॥

ਕੁਰਸੀ ਮਿਲੀ ਹੈ ਯਾਰ ਨੂੰ, ਵਧਿਆ ਕਿੰਨਾ ਮਾਣ।
ਨਜ਼ਰ ਚੁਰਾ ਜੋ ਲੰਘਦੇ, ਕਰਨ ਸਲਾਮਾਂ ਆਣ॥

ਬਾਲ-ਪੈੱਨ ਤਾਂ ਕੀਮਤੀ, ਹੈਨ ਪਾੜ੍ਹਿਆਂ ਪਾਸ।
ਦੇਖ ਲਿਖਾਈ ਉਨ੍ਹਾਂ ਦੀ, ਹੋਵੇ ਮਨ ਉਦਾਸ॥

ਸੋਹਣੀ-ਸੁੰਦਰ ਲਿਖਤ ਦਾ, ਪੈਂਦਾ ਕਦੇ ਸੀ ਮੁੱਲ।
ਕੰਪਿਊਟਰ ਦੇ ਦੌਰ ਵਿਚ, ਲਿਖਣਾ ਗਏ ਹਾਂ ਭੁੱਲ॥

ਦੋ ਨੰਬਰ ਦਾ ਦੁੱਧ ਵੀ, ਲੱਗਾ ਹੋਣ ਤਿਆਰ।
"ਚਿੱਟਾ ਜ਼ਹਿਰ" ਨੇ ਪੀ ਰਹੇ, ਬੱਚੇ ਅਤੇ ਬੀਮਾਰ॥

ਡਾਕਟਰ ਨਾ ਦਵਾਈਆਂ, ਬਿਲਡਿੰਗ ਮੰਦੇ ਹਾਲ।
ਜਾਪਣ ਖ਼ੁਦ ਬੀਮਾਰ ਹੁਣ, ਹੈ ਗਏ ਹਸਪਤਾਲ॥

ਮੈਨੂੰ ਹੇਠਾਂ ਛੇਗ ਕੇ, ਰੱਖੀਂ ਜ਼ਰਾ ਖਿਆਲ।
ਧਰਤੀ ਉੱਤੇ ਮਾਰੀਏ, ਉੱਚਾ ਉੱਠਦੀ ਬਾਲ॥

ਦਿਲ ਦੇ ਵਿੱਚ ਜਜ਼ਬਾਤ ਦੇ, ਉੱਠੇ ਜਦੋਂ ਉਬਾਲ।
ਦੋਹੇ ਵਿੱਚ ਪਰੋ ਲਏ, ਨਿੱਕੇ-ਨਿੱਕੇ ਖ਼ਿਆਲ॥

ਸਾਂਭ ਕੇ ਰੱਖਣ ਕਦੇ ਨਾ, ਪੁਸਤਕ, ਪੁਸਤਕ-ਚੋਰ।
ਵਰਕਾ ਵਰਕਾ ਹੋ ਗਈ, ਪੁਸਤਕ ਨਵੀਂ-ਨਿਕੋਰ॥

ਹਕੂਮਤ ਧਰਮ-ਨਿਆਂ ਦੀ, ਜਿਹੜਾ ਦੇਵੇ ਮੋੜ।
ਅੱਜ ਹੈ ਮੇਰੇ ਦੇਸ਼ ਨੂੰ, "ਲੋਹ-ਪੁਰਸ਼" ਦੀ ਲੋੜ॥

ਸੂਲੀ ਟੰਗੇ ਪੁੱਤ ਨੇ, ਕਰਨ ਪਏ ਵਿਰਲਾਪ।
ਗੁੰਮਿਆ 'ਸਰਵਨ' ਢੂੰਡਦੇ, ਬੁੱਢੇ ਮਾਈ ਬਾਪ॥

ਜੋ ਹੋਣਾ ਸੀ ਹੋ ਗਿਆ, ਹੁਣ ਕਾਹਦਾ ਅਫਸੋਸ।
ਖੋਟਾ ਸਿੱਕਾ ਆਪਣਾ, ਬਣੀਏ ਨੂੰ ਕੀ ਦੋਸ਼॥

ਮੂਰਖ ਨੂੰ ਮੋਤੀ ਮਿਲੇ, ਰਾਹ 'ਚ ਆਇਆ ਰੋਲ।
ਠੀਕਰੀਆਂ ਦੀ ਪੰਡ ਇਕ, ਰਹਿ ਗਈ ਉਸ ਦੇ ਕੋਲ॥

ਮਾਲ ਗਿਆ ਜਦ ਲੁੱਟਿਆ, ਆਈ ਓਦੋਂ ਹੋਸ਼।
ਹੈਨ ਲੁਟੇਰੇ ਆਪਣੇ, ਗ਼ੈਰਾਂ ਨੂੰ ਕੀ ਦੋਸ਼॥

ਗ੍ਰਹਿਣੀ ਦੀ ਪਹਿਚਾਣ ਹੈ, ਘਰ ਦੀ ਦਿੱਖ-ਨੁਹਾਰ।
ਸੋਹਜ-ਸਲੀਕਾ ਜੇ ਨਹੀਂ, ਉਹ ਅਧੂਰੀ ਨਾਰ॥

ਸਹਿਣਸ਼ੀਲਤਾ ਜਾਪਦੀ, ਉੱਕਾ ਗਈ ਹੈ ਮੁੱਕ।
ਨਿੱਕੀ-ਨਿੱਕੀ ਗੱਲ 'ਤੋਂ, ਸੋਟੇ ਲੈਂਦੇ ਚੁੱਕ॥

ਭਲਾ ਬੁਰੇ ਦਾ ਕਰਨ ਦੀ, ਹੋਈ ਪੁਰਾਣੀ ਰੀਤ।
ਜਾਪੇ ਪਰਉਪਕਾਰ ਦਾ, ਯੁਗ ਗਿਆ ਹੈ ਬੀਤ॥

ਬਾਹਰੋਂ ਦਿਸੇ ਗਰੀਬੜਾ, ਅੰਦਰੋਂ ਬੜਾ ਅਮੀਰ।
ਬਾਹਰੋਂ ਦੁਨੀਆਂਦਾਰ ਹੈ, ਅੰਦਰੋਂ ਨਿਰਾ ਫ਼ਕੀਰ॥

# ਦੋ ਗ਼ਜ਼ਲਾਂ

—ਕੁਲਵੰਤ ਜਗਰਾਉਂ

(੧)

ਈਮਾਨ ਵਿੱਕ ਰਿਹਾ ਹੈ ਭਗਵਾਨ ਵਿੱਕ ਰਿਹਾ ਹੈ
ਲਾਚਾਰ ਭੁੱਖ ਸਤਾਇਆ ਇਨਸਾਨ ਵਿੱਕ ਰਿਹਾ ਹੈ।
ਕੁਝ ਮਾਰਿਆ ਮਹਿਂਗਾਈ ਕੁਝ ਕਰਜ਼ ਮਾਰਿਆ ਜੋ
ਮਜ਼ਦੂਰ ਵਿਕ ਰਿਹਾ ਹੈ, ਕਿਰਸਾਨ ਵਿਕ ਰਿਹਾ ਹੈ।
ਪੈਸੇ ਈਨਾਮ ਖਾਤਿਰ ਵਿੱਕ ਰਹੇ ਨੇ ਲੇਖਕ
ਤੇ ਨੌਕਰੀ ਦੀ ਖਾਤਿਰ ਗੁਣਵਾਨ ਵਿਕ ਰਿਹਾ ਹੈ।
ਕੁਝ ਮਾਰਿਆ ਬੇਕਾਰੀ, ਨਸ਼ਿਆਂ ਨੇ ਮਾਰਿਆ ਕੁਝ
ਹਿੰਮਤ ਬਗੈਰ ਮੰਜ਼ਿਲ ਹੁਣ ਜਵਾਨ ਵਿਕ ਰਿਹਾ ਹੈ।
ਜੋ ਦੌੜਦਾ ਨਵੀਂ ਨਿੱਤ ਤਿੱਤਲੀ ਫੜਣ ਲਈ ਵੀ
ਘਰ ਵੀ ਉਜਾੜ ਬੈਠਾ, ਮਕਾਨ ਵਿਕ ਰਿਹਾ ਹੈ।
ਹੈ ਵਿਕ ਰਹੀ ਜਵਾਨੀ ਤੇ ਰੂਪ ਵਿਕ ਰਿਹਾ ਹੈ
ਦੌਲਤ ਲਈ ਸਿਆਸਤ ਦਾਨ ਵਿਕ ਰਿਹਾ ਹੈ।
ਲਾਲਚ ਅਤੇ ਬਈਮਾਨੀ ਵਧ ਰਹੀ ਹੈ ਤ੍ਰਿਸ਼ਨਾ
ਮੁਨਸਬ ਦੇ ਨਾਲ ਉਸ ਦਾ ਫਰਮਾਨ ਵਿਕ ਰਿਹਾ ਹੈ।

(੨)

ਆਪਣੀ ਮੰਜ਼ਿਲ ਜੋ ਭੁੱਲ ਕੇ ਬਹਿ ਗਿਆ।
ਠੋਕਰਾਂ ਉਹ ਖਾਣ ਜੋਗਾ ਰਹਿ ਗਿਆ।
ਸ਼ੇਅਰ ਉਹ ਜੋ ਦਰਦ ਕੁਝ ਦੇਵੇ ਦਵਾ
ਸ਼ੇਅਰ ਉਹ ਜੋ ਮਨ ਦੇ ਅੰਦਰ ਲਹਿ ਗਿਆ।
ਕਰ ਸਕੇ ਨਾ ਹੌਂਸਿਲਾ ਮੇਰਾ ਖ਼ਤਮ
ਪੀੜ ਗ਼ਮ ਮੈਂ ਹਰ ਸਿਤਮ ਨੂੰ ਸਹਿ ਗਿਆ।
ਦਰਦ ਕੁਝ ਆਹਾਂ ਤੇ ਹੌਕੇ ਬਣ ਗਿਆ
ਰਹਿ ਗਿਆ ਜੋ ਬਣ ਕੇ ਹੰਝੂ ਵਹਿ ਗਿਆ।
ਹੱਸ ਰਹੇ ਸਨ ਢਾਹ ਕੇ ਜੋ ਹੋਰਾਂ ਦੇ ਘਰ
ਬਹੁਤ ਰੋਏ ਘਰ ਜਾਂ ਆਪਣਾ ਢਹਿ ਗਿਆ।
ਹੌਂਸਿਲੇ ਤੇ ਸੂਝ ਦੀ ਮੈਂ ਢਾਲ ਤੇ
ਦੁਸ਼ਮਣਾਂ ਦੇ ਵਾਰ ਸਾਰੇ ਸਹਿ ਗਿਆ।
ਬਣ ਗਏ ਮਜ਼ਲੂਮ ਤਿੱਖੇ ਖਾਰ ਫਿਰ
ਅੱਤ ਚੁੱਕ ਜ਼ਾਲਿਮ ਜਦੋਂ ਵੀ ਖਹਿ ਗਿਆ।
ਮੁਸਕਰਾਈਏ ਵੰਡੀਏ ਸਭ ਨੂੰ ਖੁਸ਼ੀ
ਬੋਲ ਇਹ ਕੁਲਵੰਤ ਅੰਤਿਮ ਕਹਿ ਗਿਆ।

# ਆਦਮੀ ਤੇ ਦਰਿਆ

—ਕੁਲਵੰਤ ਜਗਰਾਉਂ

ਆਦਮੀ ਜੋ ਵੇਖਣ ਨੂੰ
ਨਿੱਕਾ ਜਿਹਾ ਲੱਗੇ
ਸੂਕਦੇ ਦਰਿਆਵਾਂ ਨੂੰ, ਪਾ ਲਵੇ ਨੱਥ
ਬਦਲ ਦੇਵੇ ਉਨ੍ਹਾਂ ਦੇ ਵਹਿਣ
ਡੈਮਾਂ 'ਚ ਬੰਨ੍ਹ,
ਉਨ੍ਹਾਂ ਨੂੰ ਕਰ ਲਵੇ ਕਾਬੂ
ਦਹਾੜਦੇ ਪਾਣੀਆਂ ਚੋਂ
ਬਿਜਲੀ ਕਰ ਲਵੇ ਪੈਦਾ
ਹਨੇਰੇ ਨੂੰ ਮੇਟ, ਕਰ ਦਵੇ ਉਜਾਲਾ
ਮਸ਼ੀਨਾਂ ਉਸ ਦੀਆਂ ਗੁਲਾਮ ਬਣ
ਮੰਨਣ ਉਸ ਦਾ ਹਰ ਹੁਕਮ
ਦਰਿਆਵਾਂ 'ਚੋ ਨਹਿਰਾਂ ਕੱਢ
ਕਰ ਦੇਵੇ ਮਾਰੂਥਲਾਂ ਨੂੰ ਸਰਸਬਜ਼
ਉਸਾਰ ਕੇ ਪੁੱਲ
ਮੇਲ ਦੇਵੇ ਚਿਰੀ ਵਿਛੁੰਨੇ
ਦਰਿਆਵਾਂ ਦੇ ਕੰਢਿਆਂ
ਤੇ ਆਰ ਪਾਰ ਸਹਿਕਦੇ ਦਿਲਾਂ ਨੂੰ
ਬਿਫਰੇ ਪਾਣੀਆਂ ਵਾਲੇ ਦਰਿਆ
ਬਣ ਜਾਣ ਚਾਕਰ ਉਸ ਦੇ
ਵੱਡੇ ਵੱਡੇ ਦਰਿਆ
ਬਣ ਜਾਣ ਇਕ ਨਿੱਕੀ ਜਿਹੀ ਖਾਈ
ਨਿੱਕੀ ਜਿਹੀ ਲੀਕ
ਏਡੇ ਵੱਡੇ ਆਦਮੀ ਸਾਹਵੇਂ।

੪- ਸ਼ਹੀਦ ਕਰਨੈਲ ਸਿੰਘ ਨਗਰ ਫੇਜ਼-੨
ਪੱਖੋਵਾਲਰੋਡ, ਲੁਧਿਆਣਾ

# ਕਤਏ / —ਸੁਰਜੀਤ ਸਿੰਘ 'ਅਮਰ'

ਏਸ ਬਿਖੜੇ ਵਕਤ ਵਿੱਚ ਜੋ ਫਰਜ਼ ਨਹੀਂ ਪਹਿਚਾਣਦਾ।
ਉਹ ਹੈ ਸਭ ਤੋਂ ਵੱਡਾ ਵੈਰੀ ਮੇਰੇ ਹਿੰਦੋਸਤਾਨ ਦਾ।
ਫਿਰਕਾ ਦਾਰਾਨਾ ਤਸ਼ੱਦਦ ਆਦਮੀਅਤ ਤੇ ਹੈ ਦਾਗ਼,
ਪੀ ਰਿਹਾ ਏ ਖ਼ੂਨ ਕਿਉਂ ਇਨਸਾਨ ਅਜ ਇਨਸਾਨ ਦਾ।

ਪਿਛਲੇ ਕੀਤੇ ਮਾੜੇ ਕੰਮਾਂ ਤੇ ਨਾ ਰੋਈਏ ਸਾਥੀਓ।
ਹੋਰ ਅੱਗੇ ਵਧਣ ਲਈ ਤੱਯਾਰ ਹੋਈਏ ਸਾਥੀਓ।
ਇਸ ਮਿਸ਼ਨ ਵਿੱਚ ਸਫਲਤਾ ਹੋਏਗੀ ਤਾਂ ਜੇਕਰ ਅਸੀਂ;
ਏਕਤਾ ਦੀ ਤਾਰ ਵਿਚ ਸਭ ਨੂੰ ਪ੍ਰੋਈਏ ਸਾਥੀਓ।

ਡੁਬਦੇ ਹੋਏ ਮੰਝਧਾਰ ਚੋਂ ਬੇੜੇ ਵੀ ਤਾਰੇ ਏਕਤਾ।
ਦੇਸ਼ ਦੀ ਵਿਗੜੀ ਹੋਈ ਕਿਸਮਤ ਸੰਵਾਰੇ ਏਕਤਾ।
ਅਪਨੇ ਸਾਰੇ ਹੀ ਮਸਲੇ ਹਲ ਹੋ ਜਾਵਨਗੇ ਫੇਰ,
ਆਓ! ਰਲ ਕੇ ਸਾਥੀਓ! ਹੁਣ ਕਰੀਏ ਸਾਰੇ ਏਕਤਾ।

ਤੂੰ ਹੈਂ ਮੇਰਾ ਦੇਸ਼ ਮੇਰੀ ਜਾਨ ਮੇਰੀ ਜ਼ਿੰਦਗੀ।
ਸਹਿ ਨਹੀਂ ਸਕਦੀ ਤੇਰਾ ਅਪਮਾਨ ਮੇਰੀ ਜ਼ਿੰਦਗੀ।
ਆਪਨੇ ਧੰਨ ਭਾਗ ਸਮਝਾਂਗਾ ਮੈਂ, ਐ! ਪਿਆਰੇ ਵਤਨ,
ਤੇਰੇ ਲਈ ਹੋ ਜਾਏ ਜੇ ਕੁਰਬਾਨ ਮੇਰੀ ਜ਼ਿੰਦਗੀ।

ਭੁੱਖ ਨੰਗ ਨਾਲ ਹੋਏ ਭੈੜੇ ਹਾਲ ਆਪਣੇ।
ਪਰ ਅਜੇ ਵੀ ਨਾ ਬਦਲੇ ਖਿਆਲ ਆਪਣੇ।
ਸੁੱਖ ਸ਼ਾਂਤੀ ਦੇ ਨਾਲ ਫੇਰ ਵਸੀਏ ਅਸੀਂ;
ਜੇ ਇਹ ਘਰਾਂ ਵਿੱਚ ਹੋਣ ਘੱਟ ਬਾਲ ਆਪਣੇ।

ਮੇਰੇ ਭਾਰਤ ਵਰਸ਼ ਵਿੱਚ ਆਈ ਆਜ਼ਾਦੀ ਦੀ ਬਹਾਰ।
ਏਸ ਨੂੰ ਪਏ ਮਾਣਦੇ ਨੇ ਅਜ ਇਹ ਸਰਮਾਏ ਦਾਰ।
ਰਹਿਬਰੋ ! ਸੋਚੋ!! ਕਿਉਂ ਇਹ ਹਾਲ ਮਾੜੇ ਹੋ ਗਏ,
ਕਰ ਲਵੋ! ਚਾਰਾ ਕੋਈ ਸੁਣ ਕੇ ਗ਼ਰੀਬਾਂ 'ਦੀ ਪੁਕਾਰ।

ਦੇਸ਼ ਵਾਸੀਓ! ਹਿੰਦ ਬਾਗ਼ ਦੇ ਅਜ ਬਣੇ ਹਾਂ ਮਾਲੀ ਆਪਾਂ।
ਮਿਹਨਤ ਕਰਕੇ ਹੁਣ ਇਸ ਥਾਂ ਤੇ ਲੈ ਆਈਏ ਖੁਸ਼ਹਾਲੀ ਆਪਾਂ।
ਜਾਨਾਂ ਵਾਰ ਕੇ ਵੀਰ ਸ਼ਹੀਦਾਂ, ਜਿਹੜੀ ਲੈ ਦਿੱਤੀ ਆਜ਼ਾਦੀ,
ਰਲ ਮਿਲ ਕੇ ਹੁਣ 'ਅਮਰ' ਏਸਦੀ ਕਰਨੀ ਏ ਰਖਵਾਲੀ ਆਪਾਂ।

ਹੈਣ ਅਫਸਰ ਬੜੇ ਹੀ ਮਗ਼ਰੂਰ ਅਪਣੇ ਦੇਸ਼ ਦੇ।
ਰੋ ਰਹੇ ਕਿਰਸਾਨ ਤੇ ਮਜ਼ਦੂਰ ਅਪਣੇ ਦੇਸ਼ ਦੇ।
ਬੜਾ ਚਿਰ ਹੋਇਐ 'ਅਮਰ' ਆਜ਼ਾਦ ਹੋਏ ਹਾਂ ਅਸੀਂ,
ਪਰ ਅਜੇ ਬਦਲੇ ਨਹੀਂ ਦਸਤੂਰ ਅਪਣੇ ਦੇਸ਼ ਦੇ।

ਜੱਲਿਆਂ ਵਾਲੇ ਬਾਗ਼ 'ਚ ਕੀਤਾ ਜ਼ੁਲਮ ਸੀ ਜਿਸ ਹੰਕਾਰੀ।
ਊਧਮ ਸਿੰਘ ਨੇ ਲੰਦਨ ਜਾ ਕੇ ਉਸ ਨੂੰ ਗੋਲੀ ਮਾਰੀ।
ਖ਼ੂਨ ਦਾ ਬਦਲਾ ਖ਼ੂਨ ਲਿਆ ਉਸ ਜਾਨ ਦੀ ਬਾਜ਼ੀ ਲਾ ਕੇ,
'ਅਮਰ' ਓਸ ਵਰਿਆਮ ਦੇ ਯਾਰੋ! ਜਾਂਦਾ ਏ ਬਲਿਹਾਰੀ।

ਨਾ ਹੀ ਮੈਂ ਤੋਪ ਤੋਂ ਡਰਦਾ ਤੇ ਨਾ ਤਲਵਾਰ ਤੋਂ ਡਰਦਾਂ।
ਕਿਸੇ ਜ਼ਾਲਿਮ ਤੋਂ ਡਰਦਾ ਹਾਂ ਨਾ ਮੈਂ ਸਰਕਾਰ ਤੋਂ ਡਰਦਾਂ।
'ਅਮਰ' ਦੁਨੀਆਂ ਦੇ ਵਿਚ ਮੈਨੂੰ ਨਹੀਂ ਕੋਈ ਡਰਾ ਸਕਦਾ,
ਮਗਰ ਮੈਂ ਸਿਰਫ ਇਸ ਦੁਨੀਆਂ ਦੇ ਸਿਰਜਨਹਾਰ ਤੋਂ ਡਰਦਾਂ।

ਹਿੰਦੂ ਸਿੱਖ ਈਸਾਈ ਭਾਵੇਂ ਹੋਈਏ ਮੁਸਲਮਾਨ ਅਸੀਂ।
ਗੀਤਾ, ਗੁਰੂ ਗਰੰਥ ਸਾਹਿਬ ਤੇ ਪੜ੍ਹੀਏ ਨਿੱਤ ਕੁਰਾਨ ਅਸੀਂ।
ਐਪਰ ਇਸ ਤੋਂ ਅਮਲ ਨਾ ਕਰੀਏ, ਇਹ ਸਾਡੀ ਕਮਜ਼ੋਰੀ ਏ,
ਅਸੀਂ ਹਾਂ ਸਭ ਕੁੱਝ ਬਣ ਬੈਠੇ ਪਰ ਬਣੇ ਨਹੀਂ ਇਨਸਾਨ ਅਸੀਂ।

ਜਿਹੜੇ ਵੀ ਮਨੁੱਖ ਦੀ ਜ਼ਮੀਰ ਭੈੜੀ ਹੁੰਦੀ ਏ।
ਸੱਚ ਜਾਣੋਂ ਉਹਦੀ ਤਕਦੀਰ ਭੈੜੀ ਹੁੰਦੀ ਏ।
ਕੁੱਝ ਚਿਰ ਲਈ ਭਾਵੇਂ ਮੌਜ ਉਹ ਮਨਾ ਲਵੇ,
ਯਾਰੋ! ਪਰ ਓਸ ਦੀ ਅਖੀਰ ਭੈੜੀ ਹੁੰਦੀ ਏ।

ਇਸ ਤਰਾਂ ਵਧਦੀ ਗਈ ਜੇਕਰ ਅਬਾਦੀ ਦੇਸ਼ ਦੀ।
ਫਿਰ ਗ਼ਮੀ ਅੰਦਰ ਬਦਲ ਜਾਏਗੀ ਸ਼ਾਦੀ ਦੇਸ਼ ਦੀ।
ਭੁੱਖਮਰੀ ਬੇਰੋਜ਼ਗਾਰੀ ਲੁੱਟ ਜੇ ਏਦਾਂ ਰਹੀ,
ਫਿਰ ਕਿਵੇਂ ਕਾਇਮ ਰਹੇਗੀ ਇਹ ਆਜ਼ਾਦੀ ਦੇਸ਼ ਦੀ।

ਹਰ ਮੁਸੀਬਤ ਜਰੋ ਦੇਸ਼ ਦੇ ਵਾਸਤੇ।
ਦੋਸਤੋ! ਕੁੱਝ ਕਰੋ ਦੇਸ਼ ਦੇ ਵਾਸਤੇ।
ਫੈਸਲਾਕੁਨ ਘੜੀ ਆਈ ਸੁਹਣਿਓ!
ਹੁਣ ਕਰੋ ਯਾ ਮਰੋ ਦੇਸ਼ ਦੇ ਵਾਸਤੇ।

ਤੁਸੀਂ ਸੁੱਤੇ ਹੋ ਖੁਦ ਸਾਨੂੰ ਜਗਾਵਨ ਵਾਲਿਓ ਜਾਗੋ!
ਮੁਸੀਬਤ ਮਾਰਿਆਂ ਤਾਈਂ ਬਚਾਵਨ ਵਾਲਿਓ ਜਾਗੋ!
ਤੁਹਾਡੇ ਸੁੱਤਿਆਂ ਹੀ ਸੌਂ ਨਾ ਜਾਏ ਦੇਸ਼ ਦੀ ਕਿਸਮਤ,
ਓ! ਮੇਰੇ ਪਿਆਰੇ ਭਾਰਤ ਵਰਸ਼ ਦੇ ਰਖਵਾਲਿਓ ਜਾਗੋ!

*130, ਸਰਾਭਾ ਨਗਰ*
*ਹੁਸ਼ਿਆਰਪੁਰ ਰੋਡ, ਜਲੰਧਰ-4*

ਗੀਤ

# ਸਭ ਦਾਤਾ ਦੇ ਰੰਗ

—ਰਛਪਾਲ ਸਿੰਘ ਬੱਧਣ

ਸਭ ਦਾਤਾ ਦੇ ਰੰਗ...
ਓ ਬੰਦਿਆ...
ਸਭ ਦਾਤਾ ਦੇ ਰੰਗ।
ਇਨ੍ਹਾਂ ਰੰਗਾਂ ਨੂੰ
ਵੇਖ ਵੇਖ ਕੇ
ਬੰਦਾ ਹੋਵੇ ਦੰਗ
ਓ ਬੰਦਿਆ...
ਸਭ ਦਾਤਾ ਦੇ ਰੰਗ।

ਇਕ ਪਿਆ ਮਰਦਾ ਆਫਰ ਆਫਰ,
ਇਕ ਮਰੇ ਭੁੱਖਣ ਭਾਣਾ।
ਤਨ ਟੱਕਣ ਨੂੰ ਲੀਰ ਜੁੜੇ ਨਾ
ਇਕਨਾ ਰੇਸ਼ਮੀ ਬਾਣਾ
ਇਕਨਾ ਦੇ ਮੂੰਹ ਲਾਲੀਆਂ ਫੁੱਟੀਆਂ
ਇਕਨਾ ਬਮਾਰੀ ਰੰਗ
ਓ ਬੰਦਿਆ
ਸਭ ਦਾਤਾ ਦੇ ਰੰਗ।

ਨਾ ਕੋਈ ਜੱਗ 'ਤੇ ਸਾਕ ਸੰਬੰਧੀ
ਨਾ ਕੋਈ ਰਿਸ਼ਤੇਦਾਰੀ।
ਇਹ ਤਾਂ ਉਸ ਮਾਲਕ ਨੇ ਸੱਜਣੋਂ
ਖੇਡੀ ਖੇਡ ਨਿਆਰੀ।

ਕੀ ਲੈ ਜਾਣਾ ਇਸ ਦੁਨੀਆਂ ਤੋਂ
ਮਿਲ ਕੇ ਟਪਾਓ ਡੰਗ।
ਓ ਬੰਦਿਆ
ਸਭ ਦਾਤਾ ਦੇ ਰੰਗ।

ਉਹ ਚਾਹੇ ਤਾਂ ਦੁਸ਼ਮਣ ਸਾਰੇ
ਬਣ ਜਾਂਦੇ ਨੇ ਬੇਲੀ।
ਭੁੱਲ ਜਾਂਦੇ ਨੇ ਅਸੀਂ ਕਦੇ ਸੀ
ਖ਼ੂਨ ਦੀ ਹੋਲੀ ਖੇਲੀ।
ਉਹ ਚਾਹੇ ਤਾਂ ਕੜੀ-ਕੰਗਾਲੀ
ਛਿੱਕੇ ਦੇਵੇ ਟੰਗ...
ਓ ਬੰਦਿਆ
ਸਭ ਦਾਤਾ ਦੇ ਰੰਗ।

ਸਿਮਰਨ ਕਰ ਤੂੰ ਉਸ ਦਾਤੇ ਦਾ
ਜਿਸ ਦੀ ਹੈ ਇਹ ਮਾਇਆ।
ਹੱਡ ਮਾਸ ਦੇ ਪਿੰਜਰ ਦੇ ਵਿਚ
ਪੰਛੀ ਕਿਵੇਂ ਟਿਕਾਇਆ।
ਖੋਲ੍ਹ ਕੇ ਤੀਜਾ ਨੇਤਰ ਆਪਣਾ
ਭਵ ਸਾਗਰ ਤੋਂ ਲੰਘ...
ਓ ਬੰਦਿਆ
ਸਭ ਦਾਤਾ ਦੇ ਰੰਗ।

ਇਨ੍ਹਾਂ ਰੰਗਾਂ ਨੂੰ ਵੇਖ ਵੇਖ ਕੇ
'ਬੱਧਣ' ਹੋਵੇ ਦੰਗ...
ਓ ਬੰਦਿਆ
ਸਭ ਦਾਤਾ ਦੇ ਰੰਗ।

## ਗ਼ਜ਼ਲ

—ਸਿਰੀ ਰਾਮ 'ਅਰਸ਼'

ਫਿਰ ਗ਼ਰੀਬਾਂ ਨੇ ਲਗਾਇਆ ਮਿਲ ਕੇ ਨਾਅਰਾ ਦੇਖ ਲੈ।
ਰਾਜ ਤੇਰਾ ਫੇਰ ਖੁੱਸ ਚੱਲਿਐ ਦੁਬਾਰਾ ਦੇਖ ਲੈ।

ਜਾਣ ਦੇ ਮੈਨੂੰ ਨਾ ਰੋਕੀਂ ਹੋਣ ਵਾਲੀ ਹੈ ਸਵੇਰ,
ਚੜ੍ਹ ਪਿਆ ਸਿਰ ਤੇ ਮੇਰੇ ਸਰਘੀ ਦਾ ਤਾਰਾ ਦੇਖ ਲੈ।

ਸਿਰਜ ਕੇ ਅਦਭੁੱਤ ਕਰਾਮਾਤਾਂ ਨੂੰ ਆਪਣੇ ਵਾਸਤੇ,
ਹੋ ਗਿਆ ਹੈ ਆਦਮੀ ਕਿੰਨਾ ਨਕਾਰਾ ਦੇਖ ਲੈ।

ਰਾਤ ਨੂੰ ਦਿਨ ਦੀ, ਤੇ ਦਿਨ ਵਿਚ ਰਾਤ ਦੀ ਕੀਤੀ ਉਡੀਕ,
ਕਿਸ ਤਰ੍ਹਾਂ ਤੇਰੇ ਬਿਨਾਂ ਕੀਤਾ ਗੁਜ਼ਾਰਾ ਦੇਖ ਲੈ।

ਮੈਂ ਚਿਰਾਂ ਤੋਂ ਅਪਣੀਆਂ ਸੋਚਾਂ ਦੇ ਅੰਦਰ ਕੈਦ ਸੀ,
ਪਰ ਤੇਰੀ ਆਵਾਜ਼ 'ਤੇ ਦਿੱਤਾ ਹੁੰਗਾਰਾ ਦੇਖ ਲੈ।

ਤੌਖ਼ਲਾ ਕਰਦਾ ਹੈਂ, ਉਹ ਤੈਥੋਂ ਜੁਦਾ ਹੋ ਜਾਏਗਾ,
ਉਮਰ ਭਰ ਕਿਸ ਨੇ ਨਿਭਾਇਆ ਸਾਥ ਯਾਰਾ! ਦੇਖ ਲੈ ?

ਲੋਕ ਜਿਸ ਨੂੰ ਆਖਦੇ ਸਨ ਗਿਆਨ ਤੋਂ ਊਣਾ ਕਦੇ,
ਬਣ ਗਿਆ ਹੈ ਸ਼ਖ਼ਸ ਉਹ ਚਾਨਣ ਮੁਨਾਰਾ ਦੇਖ ਲੈ।

੨੦੪, ਸੈਕਟਰ ੬੫ ਮੁਹਾਲੀ
ਫੋਨ - ੨੨੧੪੯੨੯

# ਢਿਲਵਾਂ (ਜਲੰਧਰ) ਦੀ ਕਲਾਸੀਕਲ ਕੀਰਤਨ ਨੂੰ ਦੇਣ

*— ਸੁਰਿੰਦਰ ਕੌਰ ਢਿੱਲੋਂ*

ਜਲੰਧਰ ਛਾਉਣੀ ਦੀ ਬੁੱਕਲ ਵਿਚ ਵਸਦਾ ਪਿੰਡ ਢਿਲਵਾਂ, ਸ਼ਾਇਦ ਪੰਜਾਬ ਦਾ ਪਹਿਲਾ ਨਗਰ ਹੈ, ਜਿਸਨੂੰ ਕਲਾਸੀਕਲ ਕੀਰਤਨ ਦਰਬਾਰਾਂ ਦੀ ਲੜੀ ਸ਼ੁਰੂ ਕਰਨ ਦਾ ਮਾਣ ਹਾਸਲ ਹੋਇਆ। ਹੁਣ ਦੇ ਦੂਰਦਰਸ਼ਨ ਦੇ ਸੀਨੀਅਰ ਨਿਊਜ਼-ਰੀਡਰ ਸ. ਤੀਰਥ ਸਿੰਘ ਢਿੱਲੋਂ ਨੇ, ਸਤਿਗੁਰਾਂ ਦੀ ਪ੍ਰੇਰਨਾ ਨਾਲ, ੧੯੭੩ ਵਿਚ ਇਸ ਮਹਾਨ ਕਾਰਜ ਦੀ ਸ਼ੁਰੂਆਤ ਸੰਗਤਾਂ ਦੇ ਸਹਿਯੋਗ ਨਾਲ ਕੀਤੀ। ਇਸ ਕਲਾਸੀਕਲ ਕੀਰਤਨ ਦਰਬਾਰ ਵਿਚ ਰਾਗੀ ਜੱਥੇ ਤੰਤੀ ਸਾਜਾਂ ਨਾਲ ਕੀਰਤਨ ਕਰਦੇ। ਆਪ ਕੀਰਤਨ ਗਾਇਨ ਕਰਨ ਬਾਅਦ, ਦੂਜੇ ਜਥਿਆਂ ਨੂੰ ਬੈਠ ਕੇ ਸੁਣਦੇ ਤੇ ਦਾਦ ਵੀ ਦਿੰਦੇ। ਉਸ ਵੇਲੇ ਦੇ ਭਾਰਤ ਦੇ ਰੱਖਿਆ ਮੰਤਰੀ ਸ. ਸਵਰਨ ਸਿੰਘ ਨੇ ਇਕ ਵਾਰੀ ਹਾਜ਼ਰੀਆਂ ਭਰ ਕੇ ਗਦਗਦ ਹੁੰਦਿਆਂ ਇਸ ਨੂੰ "ਸਿੱਖਾਂ ਦਾ ਹਰਿਵੱਲਭ ਸੰਗੀਤ ਸੰਮੇਲਨ" ਕਹਿ ਕੇ, ਇਸ ਉੱਦਮ ਦੀ ਪ੍ਰਸੰਸਾ ਕੀਤੀ। ਰਾਗੀ ਜੱਥੇ, ਇਕ ਇਕ ਮਹੀਨਾ ਪਹਿਲਾਂ, ਇਸ ਵਿਚ ਸ਼ਮੂਲੀਅਤ ਲਈ ਤਿਆਰੀਆਂ ਸ਼ੁਰੂ ਕਰ ਦਿੰਦੇ। ਉਸ ਸਮੇਂ ਦੇ ਤਕਰੀਬਨ ਸਾਰੇ ਉੱਚ ਕੋਟੀ ਦੇ ਰਾਗ ਸੰਗੀਤ ਦੇ ਧਨੀ ਰਾਗੀ ਜੱਥਿਆਂ ਨੇ ਇਸ ਕੀਰਤਨ ਦਰਬਾਰ ਵਿਚ ਟਕਸਾਲੀ ਕੀਰਤਨ ਨਾਲ ਸੰਗਤਾਂ ਨੂੰ ਸਰਸ਼ਾਰ ਕੀਤਾ, ਜਿਹਨਾਂ ਵਿਚ ਸ਼੍ਰੋਮਣੀ ਰਾਗੀ ਪ੍ਰੋਫੈਸਰ ਹਰਚੰਦ ਸਿੰਘ ਲੁਧਿਆਣਾ, ਭਾਈ ਬਖ਼ਸ਼ੀਸ਼ ਸਿੰਘ, ਭਾਈ (ਸੰਤ) ਬਹਾਦਰ ਸਿੰਘ ਜਲੰਧਰ, ਭਾਈ ਧਰਮ ਸਿੰਘ ਜ਼ਖ਼ਮੀ, ਸੰਤ ਸਰਵਣ ਸਿੰਘ ਗੰਧਰਬ (ਡੁਮੇਲੀ), ਪ੍ਰੋ. ਦੀਦਾਰ ਸਿੰਘ ਨੰਗਲ ਖੁਰਦ, ਪ੍ਰਿੰਸੀਪਲ ਚੰਨਣ ਸਿੰਘ ਕਲਕੱਤੇ ਵਾਲੇ, ਭਾਈ ਦਵਿੰਦਰ ਸਿੰਘ ਗੁਰਦਾਸਪੁਰ, ਪ੍ਰਿੰ. ਬਲਦੇਵ ਸਿੰਘ, ਭਾਰਤ ਦੇ ਮਹਾਨ ਕਲਾਸੀਕਲ ਗਾਇਕ, ਪਦਮ ਸ਼੍ਰੀ ਸੋਹਨ ਸਿੰਘ, ਭਾਈ ਅਮਰੀਕ ਸਿੰਘ ਹਜ਼ੂਰੀ ਰਾਗੀ ਸ੍ਰੀ ਹਰਿਮੰਦਰ ਸਾਹਿਬ, ਭਾਈ ਜੋਗਿੰਦਰ ਸਿੰਘ ਮਹਿੰਦਰ ਸਿੰਘ(ਹਜ਼ੂਰੀ ਰਾਗੀ ਸ੍ਰੀ ਹਜ਼ੂਰ ਸਾਹਿਬ), ਐਸ.ਡੀ.ਓ. ਜਸਪਾਲ ਸਿੰਘ, ਉਸਤਾਦ ਨਿਹਾਲ ਸਿੰਘ ਸ਼੍ਰੋਮਣੀ ਰਾਗੀ ਭਾਈ ਬਲਬੀਰ ਸਿੰਘ, ਉਸਤਾਦ ਤਰਲੋਕ ਸਿੰਘ (ਤਬਲਾ) ਤੇ ਪ੍ਰੋ. ਗੀਤਾ ਦੱਤ ਸ਼ਾਮਿਲ ਨੇ। ਇਹ ਲੜੀ, ੭ ਸਾਲ ਚਲਦੀ ਰਹੀ, ਤੇ ਸ. ਤੀਰਥ ਸਿੰਘ ਢਿੱਲੋਂ ਦੇ, ਅਕਾਸ਼ਵਾਣੀ ਤੇ ਖ਼ਬਰਾਂ ਪੜ੍ਹਨ ਲਈ ਚੁਣ ਕੇ ਦਿੱਲੀ ਜਾਣ ਤੋਂ ਬਾਅਦ, ਸਰੋਤੇ, ਅਜਿਹੇ ਰਸਭਰਪੂਰ ਤੇ ਸੰਗੀਤਕ ਕੀਰਤਨ ਨੂੰ ਸੁਣਨ ਲਈ, ਤਰਸ ਗਏ ਨੇ। ਏਸ ਕੀਤਰਨ ਦਰਬਾਰ ਵਿੱਚ ਜਿਹੜੀ ਕੀਰਤਨ ਦੀ ਪੁਰਾਤਨ ਸ਼ੈਲੀ ਉਜਾਗਰ ਹੋਈ, ਉਸ ਨੇ ਅਨੇਕ ਕੀਰਤਨੀਆਂ ਨੂੰ ਰਾਗ ਸੰਗੀਤ ਆਧਾਰਤ ਗੁਰਮਤ ਕੀਰਤਨ ਲਈ ਪ੍ਰੇਰਿਤ ਕੀਤਾ। ਅੱਜ ਵੀ ਕੁਝ ਗਿਣੇ ਚੁਣੇ ਰਾਗੀ ਜੱਥੇ ਏਸ ਸ਼ੈਲੀ ਨੂੰ ਜੀਵਤ ਰੱਖਣ ਦਾ ਉਪਰਾਲਾ ਕਰ ਰਹੇ ਨੇ, ਜਿਹਨਾਂ ਵਿਚ ਸ੍ਰੀ ਦਰਬਾਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਰਣਧੀਰ ਸਿੰਘ, ਭਾਈ ਮਨਜੀਤ ਸਿੰਘ, ਭਾਈ ਬੰਤਾ ਸਿੰਘ ਤੇ ਭਾਈ ਜਸਵੰਤ ਸਿੰਘ ਪ੍ਰਮੁੱਖ ਨੇ।

ਇਹ ਬੜੀ ਤਸੱਲੀ ਵਾਲੀ ਗੱਲ ਹੈ ਕਿ ਅਜੋਕੇ ਨਿਰਾਸ਼ਾਜਨਕ ਦੌਰ ਵਿਚ ਨਾਮਧਾਰੀ ਪੰਥ ਵਲੋਂ, ਪੁਰਾਤਨ ਕੀਰਤਨ ਸ਼ੈਲੀ ਦੀ ਸੰਭਾਲ ਵਾਸਤੇ, ਵਿਸ਼ੇਸ਼ ਉੱਦਮ ਕੀਤੇ ਜਾ ਰਹੇ ਹਨ। ਇਸ ਦੀ ਜਿੰਨੀ ਵੀ ਪ੍ਰਸੰਸਾ ਕੀਤੀ ਜਾਵੇ, ਉਹ ਥੋਹੜੀ ਹੈ। ਨਾਮਧਾਰੀ ਪੰਥ ਵਿੱਚ ਤੰਤੀ ਸਾਜ਼ਾਂ ਨਾਲ ਗੁਰਮਤ ਕੀਰਤਨ ਨੂੰ ਸਤਿਗੁਰਾਂ ਦੇ ਆਦੇਸ਼ ਅਨੁਸਾਰ, ਗਾਇਨ ਕੀਤਾ ਜਾਂਦਾ ਹੈ, ਜਿਸਦਾ ਪ੍ਰਭਾਵ ਸਰੋਤੇ ਨੂੰ ਆਨੰਦਿਤ ਕਰ ਪ੍ਰਭੂ ਚਰਨਾਂ ਨਾਲ ਜੋੜਦਾ ਹੈ। ਰਾਗਾਂ ਦੇ ਨਾਲ ਨਾਲ ਪੁਰਾਤਨ ਧੁਨਾਂ, ਗੀਤਾਂ ਅਤੇ ਬੰਦਿਸ਼ਾਂ ਨੂੰ ਸ਼ੁੱਧ ਸੰਗੀਤਕ ਢੰਗ ਨਾਲ ਗਾਇਨ ਕੀਤਾ ਜਾਂਦਾ ਹੈ।

ਅੱਜ ਲੋੜ ਹੈ ਇਸ ਅਲੋਪ ਹੁੰਦੇ ਜਾ ਰਹੇ ਅਮੀਰ ਤਰੀਂ ਅਤੇ ਬਹੁਮੁੱਲੇ ਵਿਰਸੇ ਨੂੰ ਸੰਭਾਲਣ ਲਈ, ਸਮੂਹ ਗੁਰੂ ਨਾਨਕ ਨਾਮ ਲੇਵਾ ਅਤੇ ਕੀਰਤਨ ਪ੍ਰੇਮੀ ਰਲ ਕੇ ਉਪਰਾਲੇ ਕਰਨ।

*ਪਿੰਡ-ਢਿਲਵਾਂ ਡਾ ਦਕੋਹਾ (ਜਲੰਧਰ)*

---

# "ਰਾਗ ਨਾਦ ਸਭ ਸਚੁ ਹੈ"

-ਤੀਰਥ ਸਿੰਘ ਢਿੱਲੋਂ

*(ਦੂਰਦਰਸ਼ਨ ਨਿਊਜ਼ ਰੀਡਰ)*

ਬਚਨ ਗੁਰਾਂ ਦੇ, ਰਾਗਾਂ ਵਿਚੋਂ ਗਾਓ ਬਾਣੀ
ਰਾਗ ਰੱਬ ਦੇ ਨਾਲ ਮਿਲਾਏ ਭਾਈ।

ਉਹੋ ਗਾਵੇ ਤੇ ਸੁਣੇ, ਮਨ ਚਿੱਤ ਲਾਕੇ
ਜਿਹਨੇ ਮਸਤਕ ਤੇ ਭਾਗ ਲਿਖਾਏ ਭਾਈ।

ਕੀਰਤਨ, ਰੱਬ ਨਾਲ ਜੋੜ ਕੇ ਸ਼ਾਂਤ ਕਰਦਾ
ਤਪਦੀ, ਤ੍ਰਿਸ਼ਨਾ-ਅਗਨ ਬੁਝਾਏ ਭਾਈ।

ਅੱਜ ਗੁਰੂਆਂ ਦੇ ਬਚਨ ਭੁਲਾ ਸਾਰੇ,
ਸ਼ੈਲੀ ਕੀਰਤਨ ਦੀ , ਸੌਖੀ ਅਪਣਾਈ ਜਾਂਦੇ।
ਦਿੱਤਾ ਛੱਡ ਰਿਆਜ਼ ਤੇ ਸਖ਼ਤ ਮਿਹਨਤ,
ਕੀਰਤਨ, ਕਹਿਰਵੇ ਤਾਲ ਵਿਚ ਗਾਈ ਜਾਂਦੇ।

ਰਾਗ, ਗੀਤਾਂ ਪੁਰਾਣੀਆਂ ਫੇਰ ਸਿੱਖੀਏ,
ਰੱਬੀ ਕੀਰਤਨ, ਰਤਨਾਂ ਦੀ ਖਾਣ ਭਾਈ।
ਜਿੰਨੀਆਂ ਡੂੰਘੀਆਂ ਚੁੱਭੀਆਂ ਮਾਰ ਲਓਗੇ,
ਹੀਰੇ ਲਾਲ ਓਨੇ, ਹੱਥ ਆਣ ਭਾਈ।

*ਪਿੰਡ-ਢਿਲਵਾਂ, ਡਾ. ਦਕੋਹਾ (ਜਲੰਧਰ)*

# ਸਿੱਖ ਗੈਰ-ਜ਼ਰੂਰੀ ਵਿਵਾਦਾਂ ਤੋਂ ਸਾਵਧਾਨ ਰਹਿਣ

*—ਤਰਲੋਚਨ ਸਿੰਘ*
*ਮੈਂਬਰ ਰਾਜ ਸਭਾ*
*ਚੇਅਰਮੈਨ, ਕੌਮੀ ਘੱਟ ਗਿਣਤੀ ਕਮਿਸ਼ਨ*

ਬੜੇ ਚਿਰ ਤੋਂ ਸਿੱਖਾਂ ਵਿੱਚ ਇੱਕ ਵਾਧੂ ਚਰਚਾ ਚਲਾਣ ਲਈ ਕਈ ਬੁੱਧੀ ਜੀਵੀ ਕੁਝ ਨਾ ਕੁਝ ਅਜਿਹੇ ਖਿਆਲ ਪ੍ਰਗਟ ਕਰਦੇ ਰਹਿੰਦੇ ਹਨ, ਜਿਹੜੇ ਅਜੀਬ ਲਗਦੇ ਹਨ। ਕਈ ਵਾਰੀ ਤਾਂ ਇਹ ਖਿਆਲ ਆਉਂਦਾ ਹੈ ਕਿ ਪਿਛਲੇ ੫੦੦ ਸਾਲਾਂ ਤੋਂ ਚਲਦੀਆਂ ਆ ਰਹੀਆਂ ਰਹੁ-ਰੀਤਾਂ ਨੂੰ ਬਦਲਣ ਲਈ ਕਿਉਂ ਉਪਰਾਲੇ ਹੋ ਰਹੇ ਹਨ। ਜਦੋਂ ਅਸੀਂ ਕੇਵਲ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਬਾਣੀ ਨੂੰ ਹੀ ਵਿਚਾਰਨਾ ਹੈ ਤੇ ਇਸ ਦੀ ਹੀ ਵਿਆਖਿਆ ਕਰਨੀ ਹੈ, ਫਿਰ ਅਸੀਂ ਕਿਉਂ ਕੋਈ ਨਾ ਕੋਈ ਨਵਾਂ ਵਾਵੇਲਾ ਖੜਾ ਕਰ ਕੇ ਕੌਮ ਨੂੰ ਕਿਸੇ ਨਵੀਂ ਮੁਸ਼ਕਿਲ ਵਿੱਚ ਪਾਉਣ ਦਾ ਯਤਨ ਕਰਦੇ ਹਾਂ। ਕੋਈ ਸੌ ਸਾਲ ਤੋਂ ਅਸੀਂ ਇੱਕ ਨਿਤਨੇਮ ਨੂੰ ਅਪਣਾਇਆ ਹੈ। ਇਸ ਵਿੱਚ ਅੰਕਿਤ ਬਾਣੀਆਂ ਨੂੰ ਅਸੀਂ ਰੋਜ਼ ਪੜ੍ਹਦੇ ਹਾਂ। ਨਿਤਨੇਮ ਦੇ ਗੁਟਕੇ ਹਰ ਘਰ ਵਿਚ ਹੁੰਦੇ ਹਨ, ਪਰ ਪਿੱਛੇ ਜਿਹੇ ਇਸ ਵਿੱਚ ਅੰਕਿਤ ਬਾਣੀਆਂ ਬਾਰੇ ਵੀ ਕਈ ਭੁਲੜ ਵੀਰ ਕਿੰਤੂ ਲਗਾਣ ਲੱਗੇ ਹਨ। ਹੁਣੇ ਜਿਹੇ ਇਕ ਨਵਾਂ ਵਾਵੇਲਾ ਛਿੜਿਆ ਹੈ, ਜੋ ਅਸੀਂ ਅਰਦਾਸ ਕਰਦੇ ਹਾਂ ਜਿਸ ਦਾ ਉਚਾਰਣ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਚ ਹੁੰਦਾ ਹੈ। ਉਸ ਦੇ ਕਈ ਸ਼ਬਦਾਂ ਤੇ ਵੀ ਇਤਰਾਜ਼ ਕੀਤਾ ਜਾ ਰਿਹਾ ਹੈ। ਇੱਕ ਸਿੱਖ ਮੈਗਜ਼ੀਨ ਵਿੱਚ ਅਰਦਾਸ ਦੀ ਪਹਿਲੀ ਤੁਕ "ਪ੍ਰਥਮ ਭਗੌਤੀ ਸਿਮਰ ਕੇ" ਨੂੰ ਹੀ ਬਦਲਣ ਦੀ ਮੰਗ ਕਰ ਦਿਤੀ ਗਈ ਹੈ। ਪਿਛੇ ਜਿਹੇ ਮੈਂ ਇਸੇ ਮੈਗਜ਼ੀਨ ਵਿਚ "ਦੇਹਿ ਸ਼ਿਵਾ ਬਰੁ ਮੋਹਿ ਇਹੇ" ਵਾਲੇ ਸ਼ਬਦ ਤੇ ਵੀ ਇਤਰਾਜ਼ ਪੜ੍ਹਿਆ ਹੈ। ਇਹ ਸ਼ਬਦ ਸਿੱਖ ਸਕੂਲਾਂ, ਕਾਲਜਾਂ ਲਈ ਰਾਸ਼ਟਰੀ ਗੀਤ ਵਾਂਗੂੰ ਮੰਨਿਆ ਜਾਂਦਾ ਹੈ ਅਤੇ ਹਰ ਸਿੱਖ ਸਮਾਗਮ ਇਸ ਸ਼ਬਦ ਦੇ ਗਾਇਨ ਨਾਲ ਹੀ ਆਰੰਭ ਹੁੰਦਾ ਹੈ। ਕਈ ਮੈਂ ਇਹ ਵੀ ਕਹਿੰਦੇ ਸੁਣੇ ਹਨ ਕਿ "ਹਾਲ ਮੁਰੀਦਾਂ ਦਾ ਕਹਿਣਾ, ਮਿੱਤਰ ਪਿਆਰੇ ਨੂੰ" ਸ਼ਬਦ ਉਚਾਰਨਾ ਨਹੀਂ ਚਾਹੀਦਾ। ਇਹ ਸ਼ਬਦ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹੈ। ਇਥੇ ਹੀ ਬਸ ਨਹੀਂ ਅੰਮ੍ਰਿਤ ਸੰਚਾਰ ਜੋ ਖੰਡੇ-ਬਾਟੇ ਨਾਲ ਤਿਆਰ ਕੀਤਾ ਜਾਂਦਾ ਹੈ, ਉਸ ਬਾਰੇ ਵੀ ਅਜੀਬ ਚਰਚਾ ਛਿੜ ਰਹੀ ਹੈ। ਦਸਮ ਗ੍ਰੰਥ ਨੂੰ ਨਾ ਮੰਨਣ ਦੀ ਸਲਾਹ ਤਾਂ ਕਈ ਸਾਲਾਂ ਤੋਂ ਬੜੇ ਜ਼ੋਰ ਨਾਲ ਚਲਾਈ ਗਈ ਹੈ। ਇਸ ਤੇ ਕਿਤਾਬਾਂ ਵੀ ਛਪੀਆਂ ਤੇ ਇਸ ਵਿਰੁਧ ਬੜੀਆਂ ਮੀਟਿੰਗਾਂ ਕਈ ਥਾਵਾਂ ਤੇ ਕੀਤੀਆਂ ਗਈਆਂ। ਹੁਣ ਇਕ ਹੋਰ ਨਵੀਂ ਚਰਚਾ ਸਾਹਮਣੇ ਆਈ ਹੈ ਕਿ ਜੋ ਹਰ ਗੁਰਦੁਆਰੇ ਵਿਚ ਸੂਰਜ ਪ੍ਰਕਾਸ਼ ਦੀ ਕਥਾ ਹੁੰਦੀ ਹੈ, ਉਹ ਨਹੀਂ ਹੋਣੀ ਚਾਹੀਦੀ। ਇਹ ਭਾਈ ਸੰਤੋਖ ਸਿੰਘ ਜੀ ਦੀ ਲਿਖਤ ਹੈ ਅਤੇ ਬੜੇ ਚਿਰ ਤੋਂ ਇਸ ਤੋਂ ਵਿਦਵਾਨ ਕਥਾ ਕਰਦੇ ਹਨ। ਮੈਂ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਪਟਿਆਲਾ ਵਿਚ ਸ਼ਾਮ ਨੂੰ ਹਜ਼ਾਰਾਂ ਲੋਕਾਂ ਵਿਚ ਇਹ ਕਥਾ ਸੁਨਣ ਲਈ ਜਾਂਦਿਆਂ ਵੇਖਦਾ ਸੀ। ਸੰਤ ਜਰਨੈਲ ਸਿੰਘ ਜੀ ਭਿੰਡਾਰਾਂਵਾਲੇ ਆਪ ਇਸ ਦੀ ਕਥਾ ਕਰਦੇ ਸਨ।

ਇਹੋ ਜਿਹੇ ਬੇ-ਲੋੜੇ ਵਾਵੇਲੇ ਕਿਉਂ ਕੀਤੇ ਜਾ ਰਹੇ ਹਨ ਤੇ ਇਸ ਪਿੱਛੇ ਕੀ ਭਾਵਨਾ ਹੈ? ਇਹ ਸਿੱਖ ਜਗਤ ਨੂੰ ਸਮਝਣ ਦੀ ਲੋੜ ਹੈ। ਕੁਝ ਸਾਲਾਂ ਤੋਂ ਇਹ ਮੰਗ ਉਠਾਉਣ ਵਾਲੇ ਵਿਅਕਤੀ ਇਸ ਕਰਕੇ ਇਸ ਦੇ ਪਿੱਛੇ ਲਗੇ ਹਨ ਕਿਉਂ ਜੋ ਕਿਧਰੇ ਸਾਡਾ ਕੋਈ ਸੰਬੰਧ ਹਿੰਦੂ ਸਮਾਜ ਨਾਲ ਜੁੜਿਆ ਨਾ ਰਹਿ ਜਾਵੇ। ਇਹ ਸਮਝਦੇ ਹਨ ਕਿ ਸਿੱਖ ਧਰਮ ਨੂੰ ਵੱਖਰਾ ਧਰਮ ਬਨਣ ਲਈ ਇਹੋ ਜਿਹੀਆਂ ਧਾਰਨਾਵਾਂ ਤੇ ਅਮਲ ਕਰਨ ਦੀ ਲੋੜ ਹੈ। ਉਹਨਾਂ ਅਨੁਸਾਰ ਅਰਦਾਸ ਵਿਚ ਭਗੌਤੀ ਇਕ ਹਿੰਦੂ ਦੇਵੀ ਹੈ ਜੋ ਪੁਰਾਤਨ ਸਨਾਤਨ ਧਰਮ ਵਿਚ ਮੰਨੀ ਜਾਂਦੀ ਹੈ ਅਤੇ ਅਰਦਾਸ ਸਾਨੂੰ ਦੇਵੀ ਪੂਜਾ ਵੱਲ ਲੈ ਜਾਂਦੀ ਹੈ। ਉਹਨਾਂ ਨੂੰ ਭਗਵਤੀ ਦੇ ਨਾਮ ਤੋਂ ਚਿੜ ਹੈ ਹਾਲਾਂਕਿ ਪ੍ਰਸਿੱਧ ਵਿਦਵਾਨ ਸਵ. ਗਿਆਨੀ ਸੰਤ ਸਿੰਘ ਮਸਕੀਨ ਜੀ ਨੇ ਕਈ ਵਾਰੀ ਕਥਾ ਵਿਚ ਕਿਹਾ ਹੈ ਕਿ ਭਗਵਤੀ ਦਾ ਅਰਥ ਸ਼ਕਤੀ ਹੈ। ਅਰਦਾਸ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੋਂ ਚਲੀ ਆ ਰਹੀ ਹੈ ਤੇ ੩੦੦ ਸਾਲਾਂ ਤੋਂ ਕਿਸੇ ਨੇ ਇਸ ਬਾਰੇ ਕਿੰਤੂ ਨਹੀਂ ਕੀਤੀ। ਏਦਾਂ ਹੀ "ਦੇਹ ਸ਼ਿਵਾ" ਵਾਲੇ ਸ਼ਬਦ ਨੂੰ ਉਹ ਸ਼ਿਵਜੀ ਜੋ ਹਿੰਦੂ ਧਰਮ ਦੇ ਇਕ ਮੁਖੀ ਹਨ, ਉਸ ਨਾਲ ਜੁੜਿਆ ਸਮਝਦੇ ਹਨ। ਇਸ ਕਰਕੇ ਉਹਨਾਂ ਨੂੰ ਇਸ ਤੇ ਇਤਰਾਜ਼ ਹੈ। ਗੁਰੂ ਗ੍ਰੰਥ ਸਾਹਿਬ ਵਿਚ ਸੈਂਕੜੇ ਵਾਰ ਐਸੇ ਸ਼ਬਦ ਆਉਂਦੇ ਹਨ ਜੋ ਹਿੰਦੂ ਧਰਮ ਲਈ ਪਵਿੱਤਰ ਹਨ। ਇਹ ਸਾਰੇ ਸ਼ਬਦ ਪਿਛਲੇ ਹਜ਼ਾਰਾਂ ਸਾਲਾਂ ਤੋਂ ਭਾਰਤੀ ਸੰਸਕ੍ਰਿਤੀ ਦੇ ਵਿਚ ਅੰਕਿਤ ਹਨ। ਗੁਰੂ ਸਾਹਿਬ ਦੀ ਬਾਣੀ ਵਿਚ ਉਸ ਸਮੇਂ ਮੰਨੇ ਜਾਣ ਵਾਲੇ ਪਵਿੱਤਰ ਨਾਂ ਵਰਤੇ ਗਏ ਸਨ। ਉਹਨਾਂ ਦੇ ਅਰਥ ਇਹ ਭੁੱਲੜ ਵੀਰ ਆਪਣੇ ਅਨੁਸਾਰ ਕਰਨ ਲਗ

ਪਏ ਹਨ। ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਇਕੋ ਰੱਬ ਦਾ ਆਧਾਰ ਮੰਨਿਆ ਗਿਆ ਹੈ ਤੇ ਪ੍ਰਮਾਤਮਾ ਨੂੰ ਹਰ ਨਾਂ ਨਾਲ ਪੁਕਾਰਿਆ ਗਿਆ ਹੈ। ਪਰ ਅੱਜ ਦੇ ਸੰਦਰਭ ਵਿਚ ਇਹਨਾਂ ਦੀ ਵਿਆਖਿਆ ਗੁਰੂ ਆਸ਼ੇ ਅਨੁਸਾਰ ਹੀ ਕਰਨੀ ਚਾਹੀਦੀ ਹੈ। ਉੱਪਰ ਲਿਖੇ ਬੇ-ਲੋੜੇ ਵਿਵਾਦ ਸਿੱਖ ਧਰਮ ਵਿਚ ਵੀ ਫੁੱਟ ਪਵਾ ਸਕਦੇ ਹਨ ਅਤੇ ਜੋ ਸਾਡਾ ਸਮਾਜਕ ਤੇ ਇਤਿਹਾਸਕ ਸੰਬੰਧ ਭਾਰਤ ਦੇਸ਼ ਦੇ ਵਿਰਸੇ ਨਾਲ ਜੁੜਿਆ ਹੈ, ਉਸ ਵਿਚ ਵੀ ਤਰੇੜਾਂ ਪੈ ਸਕਦੀਆਂ ਹਨ। ਕੀ ਸਿੱਖ ਮੁਨਕਰ ਹੋ ਸਕਦਾ ਹੈ ਕਿ ਸਾਡੇ ਸਾਰੇ ਵੱਡੇ ਵਡੇਰੇ ਭਾਰਤ ਦੇ ਹੀ ਸਨ? ਸਿੱਖ ਸਮਾਜ ਪਹਿਲਾਂ ਕੀ ਸੀ? ਕੀ ਹਿੰਦੁਸਤਾਨ ਵਿਚ ਹਜ਼ਾਰਾਂ ਸਾਲਾਂ ਦਾ ਵਿਰਸਾ ਸਾਡਾ ਨਹੀਂ? ਕੀ ਇਸ ਦੀ ਵਿਰਾਸਤ ਦੇ ਅਸੀਂ ਹੱਕਦਾਰ ਨਹੀਂ? ਯਹੂਦੀ, ਇਸਾਈ, ਮੁਸਲਮਾਨ ਇਕੋ ਪਿਓ ਦੇ ਪੁੱਤਰ ਮੰਨੇ ਜਾਂਦੇ ਹਨ ਤੇ ਉਹ ਇਸ ਤੋਂ ਕਦੀ ਵੀ ਮੁਨਕਰ ਨਹੀਂ ਹੋਏ। ਹਰ ਕੋਈ ਆਪਣਾ ਧਰਮ ਵੱਖਰਾ ਮੰਨਦਾ ਹੈ ਪਰ ਆਪਣੀ ਵਿਰਾਸਤ ਨੂੰ ਇਕੱਠਾ ਮੰਨਦੇ ਹਨ। ਸਿੱਖ ਧਰਮ ਭਾਰਤ ਵਿਚ ਗੁਰੂ ਨਾਨਕ ਦੇਵ ਜੀ ਲਿਆਏ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਨੂੰ ਵੱਖਰਾ ਸਰੂਪ ਦੇ ਕੇ ਪ੍ਰਗਟ ਕੀਤਾ। ਇਸੇ ਲਈ ਅਸੀਂ ਇਕ ਵਖਰਾ ਧਰਮ ਹਾਂ ਪਰ ਕਿਉਂ ਭੁੱਲ ਜਾਂਦੇ ਹਾਂ ਕਿ ਸਾਰੇ ਸਿੱਖ ਪਹਿਲਾਂ ਹਿੰਦੂ ਧਰਮ ਤੋਂ ਹੀ ਆਏ ਅਤੇ ਹਮੇਸ਼ਾ ਹਿੰਦੂਆਂ ਤੋਂ ਹੀ ਸਿੱਖ ਬਣਦੇ ਆ ਰਹੇ ਸਨ। ਮੈਂ ਇਸ ਗਲ ਦਾ ਕਾਇਲ ਹਾਂ ਕਿ ਧਾਰਮਕ ਪ੍ਰੰਪਰਾਵਾਂ ਸਾਡੀਆਂ ਆਪਣੀਆਂ ਹਨ, ਜਿਨ੍ਹਾਂ ਤੇ ਸਾਨੂੰ ਮਾਣ ਹੈ। ਪਰ ਜੋ ਸਾਂਝਾਂ ਸਿੱਖ ਅਤੇ ਹਿੰਦੂ ਸਮਾਜ ਵਿਚ ਹਨ ਉਸ ਨੂੰ ਤੋੜ ਕੇ ਅਸੀਂ ਕੀ ਖੱਟਣਾ ਚਾਹੁੰਦੇ ਹਾਂ। ਮੈਂ ਨਹੀਂ ਸੁਣਿਆ ਕਿ ਕਿਸੇ ਹਿੰਦੂ ਨੇ ਇਹ ਕਿਹਾ ਹੋਵੇ ਕਿ ਸਿੱਖ ਹਿੰਦੂ ਬਣ ਜਾਵੇ। ਜਿਹੜੇ ਹਿੰਦੂ ਲੀਡਰ ਸਿੱਖ ਧਰਮ ਦੀ ਹੋਂਦ ਨੂੰ ਵੱਖਰਾ ਨਹੀਂ ਮੰਨਦੇ, ਉਹਨਾਂ ਨੂੰ ਮੈਂ ਕਈ ਵਾਰੀ ਲਿਖਿਆ ਹੈ ਅਤੇ ਫਿਰ ਉਹਨਾਂ ਦੇ ਵਿਚਾਰ ਠੀਕ ਕਰਵਾਏ ਹਨ। ਇਸ ਲਈ ਭੁਲੇਖੇ ਪਾਉਣ ਦੀ ਲੋੜ ਨਹੀਂ ਕਿ ਕਿਸੇ ਦੇ ਕਹਿਣ ਤੇ ਸਾਡੇ ਧਰਮ ਦੀ ਵੱਖਰੀ ਹੋਂਦ ਨੂੰ ਕੋਈ ਖਤਰਾ ਹੈ। ਧਰਮ ਹਰ ਕਿਸੇ ਦਾ ਆਪਣੀ ਇੱਛਾ ਅਨੁਸਾਰ ਹੁੰਦਾ ਹੈ। ਇਸ ਨੂੰ ਕਿਸੇ ਹੋਰ ਤੋਂ ਸਰਟੀਫਿਕੇਟ ਦੀ ਲੋੜ ਨਹੀਂ ਕਿ ਇਸ ਦਾ ਕੀ ਧਰਮ ਹੈ। ਸਾਨੂੰ ਵੱਖਰੀ ਮਾਨਤਾ ਗੁਰੂ ਗੋਬਿੰਦ ਸਿੰਘ ਜੀ ਦੇ ਗਏ ਹਨ। ਮੈਂ ਇਹ ਸਮਝਦਾ ਹਾਂ ਕਿ ਸਿੱਖਾਂ ਦਾ ਇਕ ਵਰਗ ਇਸ ਗਲ ਤੇ ਲਗਾ ਹੈ ਕਿ ਹਿੰਦੂਆਂ ਤੋਂ ਖਤਰੇ ਦਾ ਸਿੱਖਾਂ ਨੂੰ ਡਰਾਵਾ ਦੇ ਕੇ ਦੋਨਾਂ ਕੌਮਾਂ ਵਿਚ ਦੂਰੀ ਪਾਈ ਜਾਵੇ। ਸਾਡਾ ਹਿੰਦੂ ਕੀ ਵਿਗਾੜ ਰਿਹਾ ਹੈ। ਕਿੰਨੇ ਸਿੱਖ ਹਿੰਦੂਆਂ ਦੇ ਅਸਰ ਹੇਠਾਂ ਆਪਣਾ ਧਰਮ ਛੱਡ ਗਏ ਹਨ? ਇਸ ਦੀ ਕੋਈ ਮਿਸਾਲ ਦੇਵੋ। ਇਸ ਗਲ ਵਿਚ ਕੋਈ ਵਜ਼ਨ ਨਹੀਂ ਕਿ ਫਲਾਣੇ ਹਿੰਦੂ ਲੀਡਰ ਨੇ ਇਹ ਕਿਹਾ ਹੈ ਕਿ ਸਿੱਖ ਸਾਡੇ ਵਿਚੋਂ ਹੀ ਹਨ। ਜੇ ਕੋਈ ਸਾਨੂੰ ਆਪਣਾ ਭਰਾ ਸਮਝੇ ਤਾਂ ਸਾਡਾ ਕੀ ਵਿਗਾੜ ਜਾਂਦਾ ਹੈ। ਮੈਨੂੰ ਬੜੇ ਹਿੰਦੂ ਧਾਰਮਕ ਆਗੂਆਂ ਨੂੰ ਮਿਲਣ ਦਾ ਅਵਸਰ ਮਿਲਦਾ ਰਹਿੰਦਾ ਹੈ। ਉਹ ਤਾਂ ਹਮੇਸ਼ਾਂ ਸਿੱਖਾਂ ਦਾ ਸਤਿਕਾਰ ਕਰਦੇ ਹਨ ਤੇ ਇਹ ਵੀ ਕਹਿੰਦੇ ਹਨ ਕਿ ਸਿੱਖਾਂ ਨੇ ਹਿੰਦੂ ਧਰਮ ਦੀ ਰੱਖਿਆ ਕੀਤੀ ਹੈ। ਜੇ ਉਹ ਸਾਨੂੰ ਆਪਣਾ ਰਖਿਅਕ ਕਹਿਣ ਤਾਂ ਕੀ ਇਹ ਸਾਡਾ ਵਿਰੋਧ ਹੈ? ਨਿਕੇ-ਨਿਕੇ ਬਹਾਨੇ ਲੱਭ ਕੇ ਇਕ ਦੂਜੀ ਕੌਮ ਨਾਲ ਝਗੜਾ ਖੜਾ ਕਰਨ ਦੀ ਸਾਨੂੰ ਲੋੜ ਨਹੀਂ। ਸਿੱਖਾਂ ਨੂੰ ਹੋਰ ਵੱਡੇ-ਵੱਡੇ ਖਤਰੇ ਹਨ, ਉਧਰ ਅਸੀਂ ਧਿਆਨ ਨਹੀਂ ਦਿੰਦੇ। ਪਤਿਤ-ਪੁਣਾ, ਨਸ਼ਿਆ ਦੀ ਮਾਰ, ਨਵੀਆਂ ਬੀਮਾਰੀਆਂ, ਸਿੱਖ ਨੌਜਵਾਨਾਂ ਵਿਚ ਬੇਰੁਜ਼ਗਾਰੀ ਦੀ ਸਮੱਸਿਆ, ਵਿਦਿਆ ਦਾ ਘੱਟਦਾ ਮਿਆਰ ਆਦਿ ਸਾਡੀਆਂ ਸਮੱਸਿਆਵਾਂ ਹਨ ਜ਼ਿਨਾਂ ਨੂੰ ਠੀਕ ਢੰਗ ਨਾਲ ਨਜਿੱਠਣ ਦੀ ਲੋੜ ਹੈ। ਕੌਮ ਦਾ ਨੌਜਵਾਨ ਅੱਜ ਚਿੰਤਤ ਹੈ, ਉਸ ਨੂੰ ਠੀਕ ਸੇਧ ਨਹੀਂ ਮਿਲ ਰਹੀ। ਮੇਰੀ ਅਪੀਲ ਹੈ ਅਸੀਂ ਰਾਜਸੀ ਲਾਭ ਨੂੰ ਮੁੱਖ ਰੱਖਕੇ ਜਾਂ ਆਪਨਾ ਨਾਂ ਅਖਬਾਰਾਂ ਵਿੱਚ ਛਪਵਾਉਣ ਦੀ ਹਵਸ ਤੋਂ ਬਾਹਰ ਨਿਕਲੀਏ। ਸਿੱਖ ਧਰਮ ਸਾਰੀ ਦੁਨੀਆਂ ਨੂੰ ਦੋਸਤੀ ਦਾ ਸੁਨੇਹਾ ਦਿੰਦਾ ਹੈ। ਗੁਰੂ ਦੇ ਹੁਕਮ ਨੂੰ ਮੰਨੋ ਅਤੇ ਇਸ ਤੇ ਅਮਲ ਕਰੋ :

'ਸਭ ਕੋ ਮੀਤ ਹਮ ਆਪਨ ਕੀਨਾ,
ਹਮ ਸਭਨਾ ਕੇ ਸਾਜਨ'

ਸਾਨੂੰ ਕਿਸੇ ਨੂੰ ਕਸ਼ਟ ਦੇਣ ਤੋਂ, ਝੂਠ, ਚੋਰੀ, ਮਨ ਭਟਕਣ ਅਤੇ ਤਮ੍ਹਾ ਤੋਂ ਬਚਣਾ ਚਾਹੀਦਾ ਹੈ। ਸਭ ਤੋਂ ਉੱਤਮ ਅਹਿੰਸਾ ਹੈ। ਹੋਰ ਸਾਰੀਆਂ ਨੇਕੀਆਂ ਦੀ ਜੜ੍ਹ ਇਸੇ ਵਿਚ ਕਹੀ ਜਾਂਦੀ ਹੈ। ਵਿਸ਼ਾਲ ਅਰਥਾਂ ਵਿਚ ਇਸ ਦਾ ਭਾਵ, ਸਭ ਜੀਵਾਂ ਪ੍ਰਤੀ ਹਰ ਪੱਖੋਂ ਤੇ ਹਰ ਸਮੇਂ ਬੁਰੀ ਭਾਵਨਾਂ ਦੀ ਅਣਹੋਂਦ ਹੈ, ਇਹ ਕੇਵਲ ਅਹਿੰਸਾ ਹੀ ਨਹੀਂ ਹੈ, ਵੈਰ– ਤਿਆਗ ਵੀ ਹੈ।

*–ਡਾ. ਰਾਧਾ ਕ੍ਰਿਸ਼ਨਨ 'ਇੰਡੀਅਨ ਫਿਲਾਸਫ਼ੀ'*

### ਆ ਵੀਰਾ ਵੰਡ ਲਈਏ ਭਾਰ !

ਸਾਂਝਾਂ ਦੇ ਵਿਚ ਬਰਕਤ ਵੱਸੇ, ਸਾਂਝਾਂ ਦੇ ਵਿਚ ਖੇੜਾ।
ਸਾਂਝਾਂ ਵਿਚ ਪ੍ਰਮੇਸ਼ਰ ਵਸਦਾ, ਸਾਂਝਾ ਸਭ ਦਾ ਜਿਹੜਾ।
ਬੂੰਦ ਬੂੰਦ ਬਣ ਸਾਗਰ ਬਣਦਾ ਲੱਕੜੀ ਲੱਕੜੀ ਬੇੜਾ।
ਗੋਤੇ ਖਾਵੇ ਜਿੰਦ ਇਕੱਲੀ।
ਸਾਂਝ ਉਤਾਰੇ ਪਾਰ।
ਆ ਵੀਰਾ ਵੰਡ ਲਈਏ ਭਾਰ!

*–ਸ਼ਿਵ ਕੁਮਾਰ ਬਟਾਲਵੀ*

# ਡਾ. ਨਰੇਸ਼ ਦੀ ਪੰਜਾਬੀ ਗ਼ਜ਼ਲ ਨੂੰ ਅਦੁੱਤੀ ਦੇਣ

—ਜੋਗਿੰਦਰ ਸਿੰਘ ਰੈਖ

ਡਾ. ਨਰੇਸ਼ ਨੇ ਸਾਹਿਤ ਦੇ ਸਾਰੇ ਰੂਪ ਹੀ ਆਪਣੀ ਕਲਮ ਨਾਲ ਅਪਨਾਏ ਨੇ। ਕਹਾਣੀ, ਨਾਵਲ, ਅਲੋਚਨਾ, ਕਵਿਤਾ ਆਦਿ ਤੇ ਉਹਨਾਂ ਦੀ ਵੱਖ ਰੂਪਾਂ ਬਾਰੇ ਵੱਖਰੇ ਲੇਖ ਲਿਖੇ ਜਾ ਸਕਦੇ ਹਨ ਤੇ ਲਿਖੇ ਜਾਣੇ ਵੀ ਲੁੜੀਂਦੇ ਹਨ, ਪਰ ਮੇਰੀ ਨਜ਼ਰੇ ਉਹਨਾਂ ਦੀ ਜੋ ਪੰਜਾਬੀ ਗ਼ਜ਼ਲ ਨੂੰ ਦੇਣ ਹੈ ਉਹ ਸ਼ਾਇਦ ਹੀ ਕਿਸੇ ਹੋਰ ਗ਼ਜ਼ਲਗੋ ਦੀ ਹੋਵੇ। ਜਿੰਨੇ ਵੀ ਪੁਰਾਣੇ ਉਸਤਾਦ ਗ਼ਜ਼ਲਗੋ ਹੋਏ ਹਨ ਜਿਵੇਂ ਡਾ. ਸਾਧੂ ਸਿੰਘ ਹਮਦਰਦ, ਪ੍ਰਿੰ. ਤਖਤ ਸਿੰਘ, ਡਾ. ਗੁਰਚਰਨ ਸਿੰਘ, ਰਣਧੀਰ ਸਿੰਘ ਚੰਦ ਆਦਿ, ਉਹਨਾਂ ਬਾਰੇ ਸੈਮੀਨਾਰਾਂ ਵਿਚ ਤਾਂ ਪਰਚੇ ਪੜ੍ਹੇ ਹਨ ਜਾਂ ਫਿਰ ਉਸਤਾਦ-ਸ਼ਾਗਿਰਦ ਨਾਲ ਪਿਰਤ ਵੀ ਪੰਜਾਬੀ ਸ਼ਾਇਰੀ ਵਿੱਚ ਪਾਈ ਹੈ, ਪਰ ਜੋ ਨਵੀਂ ਪੀੜ੍ਹੀ ਦੇ ਨੌਜਵਾਨ ਆਪਣੇ ਅੰਦਰਲੀ ਸ਼ਾਇਰੀ ਲਈ ਗ਼ਜ਼ਲ ਦੀ ਵਿਧੀ ਜਾ ਕਹਿ ਲਓ ਗ਼ਜ਼ਲ ਦਾ ਰੂਪ ਅਪਨਾਉਣਾ ਚਾਹੁੰਦੇ ਹਨ ਉਹ ਅਟਕਲ-ਪੱਚੂ ਹੀ ਗ਼ਜ਼ਲ ਲਿਖਦੇ ਹਨ। ਲੋੜ ਸੀ ਅਜਿਹੇ ਨੌਜਵਾਨ ਪੀੜ੍ਹੀ ਦੇ ਸ਼ਾਇਰਾਂ ਲਈ, ਜੋ ਫਾਰਸੀ ਤੇ ਉਰਦੂ ਲਿਪੀ ਤੇ ਬੋਲੀ ਤੋਂ ਬਿਲਕੁਲ ਕੋਰੇ ਸਨ, ਕੋਈ ਅਜਿਹੀ ਸੇਧ ਜਾਂ ਅਗਵਾਈ ਦਿੱਤੀ ਜਾਵੇ ਜਿਸ ਨਾਲ ਉਹ ਫਾਰਸੀ ਦਾ ਅਰੂਜ਼ ਤੇ ਤੋਲ-ਵਿਧੀ ਪੰਜਾਬੀ ਵਿੱਚ ਸਿੱਖ ਸਕਣ। ਇਸ ਬਾਰੇ ਡਾ. ਨਰੇਸ਼ ਨੇ ਸਭ ਤੋਂ ਪਹਿਲਾਂ ਪਹਿਲ ਕੀਤੀ ਹੈ। ਬਾਰਾਂ-ਤੇਰਾਂ ਵਰ੍ਹੇ ਪਹਿਲਾਂ ਗ਼ਜ਼ਲ ਦੀ ਪਰਖ ਪੁਸਤਕ ਲਿਖੀ, ਜਿਸ ਨੂੰ ਪੰਜਾਬ ਸਟੇਟ ਟੈਕਸਟ ਬੁੱਕ ਬੋਰਡ ਨੇ ਪ੍ਰਕਾਸ਼ਤ ਕੀਤਾ, ਜਿਸਦਾ ਪੰਜਾਬੀ ਜਗਤ ਵਿੱਚ ਨਿੱਘਾ ਸਵਾਗਤ ਹੋਇਆ। ਇਸ ਪੁਸਤਕ ਰਾਹੀਂ ਉਹਨਾਂ ਗ਼ਜ਼ਲ ਕੀ ਹੈ, ਗ਼ਜ਼ਲ ਦੇ ਗੁਣ ਕੀ ਹਨ, ਗ਼ਜ਼ਲ ਦੇ ਦੋਸ਼ ਕੀ ਹਨ, ਗਜ਼ਲ ਦੇ ਤੱਤ ਕੀ ਹਨ ਤੇ ਗ਼ਜ਼ਲ ਦੇ ਅਲੰਕਾਰ ਕੀ ਹਨ ਬਾਰੇ ਪੂਰਨ ਜਾਣਕਾਰੀ ਸਮੇਤ ਉਦਾਹਰਣਾਂ ਦੇ ਦਿੱਤੀ। ਇਸ ਦੇ ਨਾਲ-ਨਾਲ ਪੰਜਾਬੀ ਗ਼ਜ਼ਲ ਤੇ ਗ਼ਜ਼ਲ ਦੀ ਅਲੋਚਨਾ ਦਾ ਇਤਿਹਾਸ ਵੀ ਦਿੱਤਾ। ਇਹ ਗ਼ਜ਼ਲ ਬਾਰੇ ਪਹਿਲੀ ਪੁਸਤਕ ਸੀ ਜਿਸ ਵਿੱਚ ਸਾਰੀ ਸ਼ਬਦਾਵਲੀ ਫਾਰਸੀ, ਉਰਦੂ ਦੀ ਥਾਂ ਪੰਜਾਬੀ ਵਿੱਚ ਸੀ ਜਿਸਨੂੰ ਸਮਝਣਾ ਪੰਜਾਬੀ ਪਾਠਕਾਂ ਲਈ ਬਹੁਤ ਆਸਾਨ ਹੋ ਗਿਆ।

ਇਸ ਪੁਸਤਕ ਨਾਲ ਬਹੁਤ ਹੱਦ ਤੱਕ ਗ਼ਜ਼ਲਾਂ ਦਾ ਰੂਪ ਨਿਖਰਨਾ ਸ਼ੁਰੂ ਹੋ ਗਿਆ ਪਰੰਤੂ ਡਾ. ਨਰੇਸ਼ ਅਨੁਸਾਰ ਇਹ ਪੁਸਤਕ ਸੰਖੇਪ ਹੋਣ ਕਾਰਨ ਗ਼ਜ਼ਲ ਬਾਰੇ ਮੁਢਲੀ ਜਾਣਕਾਰੀ ਦਾ ਮੰਤਵ ਹੀ ਹਲ ਕਰਦੀ ਸੀ। ਗ਼ਜ਼ਲ ਬਾਰੇ ਉਹਨਾਂ ਫਿਰ ਇਕ ਹੋਰ ਪੁਸਤਕ ਵਧੇਰੇ ਵਿਸਥਾਰ ਨਾਲ ਦਿੰਦੇ ਹੋਏ ਗ਼ਜ਼ਲ ਦਾ ਰਚਨਾ ਵਿਧਾਨ ਪ੍ਰਕਾਸ਼ਤ ਕਰਾਈ ਤਾਂ ਜੋ ਉਸ ਪੁਸਤਕ ਦੇ ਗੰਭੀਰ ਅਧਿਐਨ ਨਾਲ ਪੁੰਗਰਦੇ ਗ਼ਜ਼ਲਕਾਰ ਗ਼ਜ਼ਲ ਕਹਿਣ ਦਾ ਢੰਗ ਸਿੱਖ ਲੈਣ ਤੇ ਗ਼ਜ਼ਲ-ਰਚਨਾ ਵਿੱਚ ਉਹਨਾਂ ਠੋਕਰਾਂ ਤੋਂ ਬਚ ਜਾਣਗੇ ਜਿਹੜੀਆਂ ਇਸ ਰਸਤੇ ਵਿੱਚ ਆਮ ਹੁੰਦੀਆਂ ਹਨ। ਤੇ ਗ਼ਜ਼ਲ ਦੇ ਅਲੋਚਕਾਂ ਨੂੰ ਵੀ ਗ਼ਜ਼ਲ ਦਾ ਸਹੀ ਮੁਹਾਂਦਰਾ ਪ੍ਰਾਪਤ ਕਰਨ ਵਿੱਚ ਸਹਾਇਤਾ ਮਿਲੇਗੀ। ਇਸ ਪੁਸਤਕ ਵਿੱਚ ਡਾ. ਨਰੇਸ਼ ਨੇ ਜੋ ਬਹੁਤ ਹੀ ਮਹੱਤਵਪੂਰਨ ਤੇ ਪ੍ਰਸੰਸਾ ਯੋਗ ਕੰਮ ਕੀਤਾ ਹੈ ਉਹ ਇਹ ਹੈ ਕਿ ਇਸ ਪੁਸਤਕ ਤੋਂ ਪਹਿਲਾਂ ਪੰਜਾਬੀ ਦਾ ਆਪਣਾ ਤੋਲ ਵਿਧਾਨ ਨਹੀਂ ਸੀ-ਕੇਵਲ ਫਾਰਸੀ ਦਾ ਇਲਮੇ-ਆਰਜ਼ੂ ਜਾਂ ਸੰਸਕ੍ਰਿਤ ਦਾ ਛੰਦ-ਸ਼ਾਸਤਰ ਹੀ ਉਪਲਬਧ ਸੀ। ਸੋ ਇਸ ਪੁਸਤਕ ਰਾਹੀਂ ਡਾ. ਨਰੇਸ਼ ਨੇ ਇਹ ਘਾਟ ਪੂਰੀ ਕਰਦਿਆਂ ਦੋਵਾਂ ਭਾਸ਼ਾਵਾਂ ਦੇ ਛੰਦ ਸ਼ਾਸਤਰਾਂ ਦਾ ਇਹ ਮਿਸ਼ਰਤ ਰੂਪ ਤਿਆਰ ਕੀਤਾ ਹੈ ਜਿਸ ਨੂੰ ਪੰਜਾਬੀ ਗ਼ਜ਼ਲ ਦਾ ਛੰਦ-ਵਿਧਾਨ ਕਿਹਾ ਜਾ ਸਕਦਾ ਹੈ। ਉਹਨਾਂ ਕੇਵਲ ਉਹੀ ਛੰਦ ਲਏ ਹਨ, ਜੋ ਪੰਜਾਬੀ ਗ਼ਜ਼ਲਾਂ ਦੀ ਰਚਨਾ ਵਿੱਚ ਪ੍ਰਚਲਤ ਹਨ। ਇਸ ਤਰ੍ਹਾਂ ਪਾਠਕ ਇਸ ਪੁਸਤਕ ਰਾਹੀਂ ਭਾਰਤੀ ਜਾਂ ਫਾਰਸੀ ਦੋਵਾਂ ਭਾਸ਼ਾਵਾਂ ਦੇ ਗਿਆਨ ਸਾਗਰ ਵਿੱਚ ਉਤਰ ਸਕਦੇ ਹਨ। ੮੬ ਪੰਨਿਆਂ ਦੀ ਇਸ ਪੁਸਤਕ ਨੂੰ ੪ ਭਾਗਾਂ ਵਿੱਚ ਵੰਡ ਕੇ ਲਿਖਿਆ ਗਿਆ ਹੈ, ਜਿਸਦੇ ਪਹਿਲੇ ਭਾਗ ਵਿੱਚ ਗ਼ਜ਼ਲ ਦੀ ਪ੍ਰੀਭਾਸ਼ਾ ਪ੍ਰੀਚੇ, ਗ਼ਜ਼ਲ ਦਾ ਇਤਿਹਾਸ ਤੇ ਇਸਦੇ ਪ੍ਰਕਾਰ ਆਦਿ ਦਾ ਵਰਨਣ ਕੀਤਾ ਗਿਆ ਹੈ ਤੇ ਅਜਿਹੇ ਢੰਗ ਨਾਲ ਉਦਾਹਰਣਾਂ ਦਿੱਤੀਆਂ ਗਈਆਂ ਹਨ ਕਿ ਗ਼ਜ਼ਲ ਬਾਰੇ ਬਿਲਕੁਲ ਅਣਜਾਣ ਨੂੰ ਵੀ ਇਸਦੀ ਸਮਝ ਪੈ ਸਕੇ। ਦੂਜੇ ਭਾਗ ਵਿੱਚ ਗ਼ਜ਼ਲ ਦੀ ਬਣਤਰ, ਜਿਸ ਵਿੱਚ ਸ਼ਿਅਰ ਤੇ ਅੰਗ, ਕਾਫੀਆ, ਤੋਲ, ਇਰਾਦਾ, ਕਾਫੀਏ ਦਾ ਸਥਾਨ, ਕਾਫੀਏ ਦੇ ਪਰਕਾਰ, ਕਾਫੀਏ ਦੀ ਵਰਤੋਂ, ਰਦੀਫ ਤੇ ਇਸਦਾ ਸਥਾਨ, ਰਦੀਫ ਦੇ ਪ੍ਰਕਾਰ ਆਦਿ ਦਾ ਉਦਾਹਰਣਾਂ ਸਹਿਤ ਵਰਨਣ ਹੈ। ਤੀਜੇ ਭਾਗ ਵਿੱਚ ਗ਼ਜ਼ਲ ਦੀ ਤੋਲ ਵਿਧੀ-ਤੋਲ ਵਜ਼ਨ, ਭਾਰਤੀ ਤੋਲ ਵਿਧੀ ਤੇ ਫਾਰਸੀ ਤੋਲ ਵਿਧੀ, ਬਹਿਰਾਂ ਦੇ ਪ੍ਰਕਾਰ ਤੇ ਇਨ੍ਹਾਂ ਦੀ ਪਛਾਣ ਤੇ ਮਿਸ਼ਰਤ ਤੋਲ ਵਿਧੀ ਦਾ ਵਿਸਥਾਰ ਪੂਰਵਕ ਜ਼ਿਕਰ ਕੀਤਾ ਹੈ। ਤੇ ਆਖਰੀ ਤੇ ਚੌਥੇ ਭਾਗ ਵਿੱਚ ਰੂਪਕ ਪੱਖ, ਵਿੱਚ ਬਹਿਰ ਵਜ਼ਨ, ਕਾਫੀਆ-

ਰਦੀਫ ਤੇ ਵਿਸ਼ਾ ਪੱਖ ਸਮਝਾਏ ਹਨ। ਇਸ ਤਰ੍ਹਾਂ ਆਪਣੀਆਂ ਇਹਨਾਂ ਪੁਸਤਕਾਂ ਰਾਹੀਂ ਡਾ. ਨਰੇਸ਼ ਨੇ ਪਹਿਲ-ਕਦਮੀ ਕਰਦੇ ਹੋਏ ਤੇ ਸੰਸਕ੍ਰਿਤ ਫਾਰਸੀ ਦੀਆਂ ਤੋਲ ਵਿਧੀਆਂ ਨੂੰ ਮਿਸ਼ਰਤ-ਵਿਧੀ ਤਿਆਰ ਕਰਨ ਵਿੱਚ ਜੋ ਮਿਹਨਤ ਕੀਤੀ ਹੈ ਤੇ ਜਿਸ ਉਸਤਾਦੀ ਨਾਲ ਇਹਨਾਂ ਦਾ ਬਿਆਨ ਕੀਤਾ ਹੈ ਉਸ ਦੇਣ ਲਈ ਪੰਜਾਬੀ ਗ਼ਜ਼ਲਕਾਰ ਤੇ ਪੰਜਾਬ ਕਾਵਿ-ਸਹਿਤ ਉਹਨਾਂ ਦੀ ਦੇਣ ਨੂੰ ਕਦੇ ਭੁਲਾ ਨਹੀਂ ਸਕੇਗਾ। ਇਸ ਤੋਂ ਪਿਛੋਂ ਇਸ ਪੁਸਤਕ ਦੀ ਇਨੀ ਮਹੱਤਤਾ ਹੋਈ ਕਿ ੧੯੮੮ ਤੋਂ ਪਿਛੋਂ ਦੂਜਾ ਸੰਸਕਰਣ ੧੯੯੫ ਵਿੱਚ ਫਿਰ ਪ੍ਰਕਾਸ਼ਤ ਕਰਨਾ ਪਿਆ ਹੁਣ ਇਸ ਗੱਲ ਨੂੰ ਵੇਖਦੇ ਹੋਏ ਕਈ ਨਵੀਆਂ ਪੁਸਤਕਾਂ ਵੀ ਇਸ ਵਿਸ਼ੇ ਤੇ ਪ੍ਰਕਾਸ਼ਿਤ ਹੋਈਆਂ ਹਨ, ਪਰ ਉਹਨਾਂ ਵਿੱਚ ਮਿਸ਼ਰਤ ਵਿਧੀ ਨਹੀਂ ਦੱਸੀ ਗਈ ਜਿਸਦੀ ਗ਼ੈਰਹਾਜ਼ਰੀ ਵਿੱਚ ਆਮ ਪਾਠਕ ਦੇ ਸਮਝਣ ਵਿੱਚ ਕਠਿਨਾਈ ਹੁੰਦੀ ਹੈ।

ਗ਼ਜ਼ਲ ਲਿਖਣ ਜਾਂ ਪੜ੍ਹਨ ਵਾਲਿਆਂ ਲਈ ਇਕ ਹੋਰ ਕਠਿਨਾਈ ਇਹ ਵੀ ਮਹਿਸੂਸ ਕੀਤੀ ਜਾਂਦੀ ਹੈ ਕਿ ਉਹ ਉਰਦੂ ਤੇ ਫਾਰਸੀ ਜ਼ੁਬਾਨਾਂ ਬਾਰੇ ਜਾਣਕਾਰੀ ਨਹੀਂ ਰਖਦੇ ਜਿਸ ਦੇ ਫਲਸਰੂਪ ਉਰਦੂ ਵਿੱਚ ਲਿਖੀਆਂ ਚੰਗੀਆਂ ਗ਼ਜ਼ਲਾਂ ਬਾਰੇ ਉਹਨਾਂ ਨੂੰ ਪੜ੍ਹਨ ਦੀ ਘਾਟ ਮਹਿਸੂਸ ਹੁੰਦੀ ਹੈ। ਡਾ. ਨਰੇਸ਼ ਨੇ ਪੰਜਾਬੀ ਪਾਠਕਾਂ ਲਈ ਇਕ ਉਦਮ ਹੋਰ ਵੀ ਕੀਤਾ ਹੈ ਕਿ ਉਹਨਾਂ ਦੀਆਂ ਉਰਦੂ ਗ਼ਜ਼ਲਾਂ ਦਾ ਸੰਗ੍ਰਹਿ ੧੯੭੯ ਵਿਚ 'ਖ਼ੁਸ਼ਬੂ ਕਾ ਸਫ਼ਰ' ਪ੍ਰਕਾਸ਼ਤ ਹੋਇਆ ਜੋ ਫਾਰਸੀ ਲਿਪੀ ਵਿਚ ਛਪਿਆ ਸੀ। ਉਤਰ-ਪ੍ਰਦੇਸ਼ ਦੀ ਉਰਦੂ ਅਕਾਦਮੀ ਤੇ ਆਲ ਇੰਡੀਆ ਮੀਰ ਅਕਾਦਮੀ ਨੇ ਇਸ ਪੁਸਤਕ ਲਈ ਪੁਰਸਕਾਰ ਵੀ ਦਿੱਤੇ ਇਹ ਜਗਤ-ਪ੍ਰਸਿੱਧ ਹੋਈ। ਇਸ ਲਈ ਉਹਨਾਂ ਲੋਕਾਂ ਲਈ, ਜੋ ਉਰਦੂ ਕਵਿਤਾ ਨੂੰ ਪਿਆਰ ਤਾਂ ਕਰਦੇ ਹਨ ਪਰ ਉਰਦੂ ਅੱਖਰਾਂ ਤੋਂ ਪਰਿਚਿਤ ਨਹੀਂ ਹਨ, ਉਹਨਾਂ ਦੀ ਇੱਛਾ ਅਨੁਸਾਰ, ਇਹ ਪੁਸਤਕ ਪੰਜਾਬੀ ਲਿਪੀ ਵਿਚ ਔਖੇ ਸ਼ਬਦਾਂ ਦੇ ਅਰਥਾਂ ਸਮੇਤ ਪ੍ਰਕਾਸ਼ਿਤ ਕਰਾਈ। ਇਸ ਪੁਸਤਕ ਦੇ ਪੜ੍ਹਨ ਨਾਲ ਨਾ ਕੇਵਲ ਡਾ. ਨਰੇਸ਼ ਦੇ ਖਿਆਲਾਂ ਤੇ ਗ਼ਜ਼ਲਾਂ ਦੇ ਸਿਖਰ 'ਤੇ ਪੁੱਜੇ ਰੂਪ ਸਹਿਤ ਡੂੰਘੇ ਜਜ਼ਬਾਤ ਮਾਣੇ ਜਾ ਸਕਦੇ ਹਨ ਬਲਕਿ ਉਰਦੂ ਤੇ ਫਾਰਸੀ ਦੇ ਬਹੁਤ ਸਾਰੇ ਸ਼ਬਦਾਂ ਦਾ ਗਿਆਨ ਵੀ ਪ੍ਰਾਪਤ ਹੋ ਜਾਂਦਾ ਹੈ।

ਇਸ ਤਰ੍ਹਾਂ ਗ਼ਜ਼ਲ ਬਾਰੇ ਡਾ. ਨਰੇਸ਼ ਦੀ ਜੋ ਦੇਣ ਹੈ ਉਸ ਤੋਂ ਨਵੀਂ ਪੀੜ੍ਹੀ ਦੇ ਗ਼ਜ਼ਲਕਾਰ ਇਕ ਸਕੂਲ ਦੀ ਤਰ੍ਹਾਂ ਜਾਣਕਾਰੀ ਤੇ ਗਿਆਨ ਪ੍ਰਾਪਤ ਕਰਦੇ ਹਨ ਤੇ ਪੰਜਾਬੀ ਗ਼ਜ਼ਲ ਦਾ ਇਤਿਹਾਸ ਡਾ. ਨਰੇਸ਼ ਦਾ ਹਮੇਸ਼ਾ ਰਿਣੀ ਰਹੇਗਾ।

*੪੫੮੦-ਬੀ ਐਮ. ਆਈ. ਜੀ.*
*ਸੈਕਟਰ- ੭੦ ਮੋਹਾਲੀ*

## ਵਰਿਆਮ ਨੂੰ ਸਹਿਯੋਗ

| | |
|---|---|
| ਗੁਪਤ ਦਾਨ ........................ | ੫੦੦੦/- |
| ਕਾਮਰੇਡ ਜੰਗੀਰ ਸਿੰਘ ਜੋਗਾ ਦੇ ਪਰਿਵਾਰ ਵੱਲੋਂ ਮਾਤਾ ਬਲਵੀਰ ਕੌਰ ਸੁਪਤਨੀ ਕਾ. ਜੰਗੀਰ ਸਿੰਘ ਜੋਗਾ ਨਮਿਤ ਭੋਗ ਸਮੇਂ | ੧੦੦੦/- |
| ਪਰਿਵਾਰ ਸ. ਰਾਜਾ ਸਿੰਘ ਤੰਬੂਆਂ ਵਾਲੇ | ੧੦੦੦/- |
| ਸੰਤ ਮਹਿੰਦਰ ਸਿੰਘ ਬਾਲੀ ਨਗਰ ਦਿੱਲੀ ਵੱਲੋਂ ਵਰਿਆਮ ਦੀ ਚੜ੍ਹਦੀ ਕਲਾ ਵਾਸਤੇ | ੧੦੦੦/- |
| ਸੂਬਾ ਜਸਵੀਰ ਸਿੰਘ ਪੱਦੀ ਖਾਲਸਾ ਵੱਲੋਂ ਪਿਤਾ ਸੰਤ ਹਰਭਜਨ ਸਿੰਘ ਦੇ ਨਮਿਤ ਭੋਗ ਸਮੇਂ | ੫੦੦/- |
| ਸ. ਬਚਨ ਸਿੰਘ ਠੇਕੇਦਾਰ, ਪ੍ਰੀਤ ਨਗਰ ਸੋਡਲ ਰੋਡ, ਜਲੰਧਰ ਵੱਲੋਂ ਕੀਰਤਨ ਪਾਠ ਦੇ ਭੋਗ ਅਤੇ ਲੰਗਰ ਸਮੇਂ | ੨੦੦/- |
| ਸੂਬਾ ਬਲਕਾਰ ਸਿੰਘ ਜੀ (ਸੰਤ ਨਗਰ)........ | ੨੦੦/- |
| ਮਿਸਤਰੀ ਸਵਰਨ ਸਿੰਘ ਕਲਸੀ ਆਟੋ ਇਲੈਕਟ੍ਰਿਕ ਵਰਕਸ ਸੈਦੋਕੇ (ਮੋਗਾ) | ੫੦/- |
| ਕਾਕਾ ਗੁਰਬਖਸ਼ ਸਿੰਘ ਬਿਲਿੰਗ ਕੈਨੇਡਾ ਨਿਵਾਸੀ ਅਤੇ ਬੀਬੀ ਮਨਪ੍ਰੀਤ ਕੌਰ ਪੁੱਤਰੀ ਸ. ਝਰਮਲ ਸਿੰਘ ਡੇਰਾ ਮੀਰਮੀਰਾਂ ਦੇ ਅਨੰਦ ਕਾਰਜ ਦੀ ਖੁਸ਼ੀ ਵਿਚ ਪਰਿਵਾਰ ਵੱਲੋਂ | ੧੦੦/- |
| ਸ. ਅਮਰ ਸਿੰਘ ਜੀ ਨਾਮਧਾਰੀ ਕਲਾਥ ਹਾਊਸ, ਚੰਡੀਗੜ੍ਹ | ੧੦੦/- |
| ਸ. ਅਮਰੀਕ ਸਿੰਘ (ਐਸ.ਡੀ.ਓ) ਜਲੰਧਰ ਨਮਿਤ ਪਾਠ ਦੇ ਭੋਗ ਸਮੇਂ | ੧੦੦/- |
| ਸੁਰਿੰਦਰ ਸਿੰਘ ਦਵਿੰਦਰ ਸਿੰਘ ਵੱਲੋਂ ਮਾਤਾ ਸੁਰਜੀਤ ਕੌਰ ਦੇ ਪਾਠ ਦੇ ਭੋਗ ਸਮੇਂ | ੧੦੦/- |
| ਸੰਤ ਲਾਭ ਸਿੰਘ ਜੀ ਹੈਦਰਾਬਾਦ | ੧੦੦/- |

## *ਸ. ਰਾਜਾ ਸਿੰਘ ਤੰਬੂਆਂ ਵਾਲੇ*

ਪਰਸਿਧ ਵਿਉਪਾਰੀ ਅਤੇ ਉਦਯੋਗਪਤੀ ਸ. ਰਾਜਾ ਸਿੰਘ ਜੀ ਨਾਮਧਾਰੀ ਜਿਨ੍ਹਾਂ ਨੂੰ ਤੰਬੂਆਂ ਦੇ ਬਾਦਸ਼ਾਹ ਕਰਕੇ ਵੀ ਜਾਣਿਆ ਜਾਂਦਾ ਸੀ ਪਿਛਲੇ ਦਿਨੀਂ ਆਪਣੀ ਸਫਲ ਸੰਸਾਰ ਯਾਤਰਾ ਸੰਪੂਰਨ ਕਰ ਗਏ ਹਨ। ਉਨ੍ਹਾਂ ਦੇ ਗੁਰਪੁਰੀ ਸਿਧਾਰ ਬਾਦ ਉਨ੍ਹਾਂ ਦੀ ਜੀਵ ਆਤਮਾ ਨਮਿਤ ਪਾਠ ਦਾ ਭੋਗ ਮਿਤੀ ੨੬ ਜੂਨ ੨੦੦੫ ਨੂੰ ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ ਦਿੱਲੀ ਵਿਚ ਪਾਇਆ ਗਿਆ।

# ਦਲਬੀਰ ਸਿੰਘ

ਦਲਬੀਰ ਸ਼੍ਰੋਮਣੀ ਪੱਤਰਕਾਰ ਬਣ ਗਿਆ ਹੈ... ਸੱਚ ਬਣਨ ਦਾ ਐਲਾਨ ਹੋ ਗਿਆ ਹੈ। ਪਹਿਲਿਆਂ ਸਮਿਆਂ ਵਿਚ ਜਦੋਂ ਸ਼੍ਰੋਮਣੀ ਪੱਤਰਕਾਰਾਂ ਦਾ ਐਲਾਨ ਹੁੰਦਾ ਸੀ ਤਾਂ ਉਸ ਉਤੇ ਉਂਗਲਾਂ ਉੱਠਦੀਆਂ ਤਾਂ ਅਕਸਰ ਕਹੀਦਾ ਸੀ ਕਿ ਅਜੇ ਤੱਕ ਦਲਬੀਰ ਵਰਗੇ ਪਏ ਹਨ ਬਗੈਰ ਇਸ ਸਨਮਾਨ ਦੇ। ਜਦੋਂ ਸ਼ੁਰੂ-ਸ਼ੁਰੂ ਵਿਚ ਸ਼੍ਰੋਮਣੀ ਪੱਤਰਕਾਰ ਪੁਰਸਕਾਰ ਆਰੰਭ ਹੋਏ ਤਾਂ ਇਹ ਵੱਡੀਆਂ ਅਖ਼ਬਾਰਾਂ ਦੇ ਮਾਲਕਾਂ ਸੰਪਾਦਕਾਂ ਨੂੰ ਦਿੱਤਾ ਜਾਂਦਾ ਸੀ। ਹਮਦਰਦ ਸਾਹਿਬ, ਅਨੰਦ ਸਾਹਿਬ, ਸ਼ਾਦੀ ਸਿੰਘ ਆਦਿ। ਵਾਰੀ ਵਾਰੀ ਇਹ ਪੁਰਸਕਾਰ ਪਟਿਆਲੇ ਅਤੇ ਚੰਗੀਗੜ੍ਹ ਵਿਚ ਪਹੁੰਚੇ। ਉਦੋਂ ਇਨ੍ਹਾਂ ਪੁਰਸਕਾਰਾਂ ਦਾ ਜਲੌਅ ਵੀ ਬਹੁਤ ਹੁੰਦਾ ਸੀ ਭਾਵੇਂ ਧਨ ਰਾਸ਼ੀ ੫੦੦੦/- ਰੁਪਏ ਹੁੰਦਾ ਸੀ, ਪਰ ਉਨ੍ਹਾਂ ਪੰਜ ਹਜ਼ਾਰਾਂ ਦੀ 'ਕੀਮਤ' ਹੁੰਦੀ ਸੀ ਅਤੇ ਪੱਤਰਕਾਰ ਦਾ ਭਾਰ ਵੀ ਵੱਧ ਜਾਂਦਾ ਸੀ। ਫੇਰ ਇਨ੍ਹਾਂ ਸਨਮਾਨਾਂ ਦਾ ਸਫ਼ਰ ਅਖਬਾਰਾਂ ਦੇ ਸਟਾਫ਼ ਮੈਂਬਰਾਂ ਤੱਕ ਵੀ ਵਧਿਆ ਅਤੇ ਨਾਲ ਨਾਲ ਹੀ ਮੁੱਖ ਮੰਤਰੀਆਂ ਦੇ ਚਹੇਤੇ ਪੱਤਰਕਾਰਾਂ ਤੱਕ ਵੀ। ਗੱਲ ਪੁਰਾਣੀ ਹੈ ਸਾਡੇ ਇਕ ਦਿੱਲੀ ਰਹਿੰਦੇ ਦੋਸਤ ਨੂੰ ਵੀ ਇਹ ਪੁਰਸਕਾਰ ਮਿਲਿਆ ਜਿਸ ਦੀ ਹਫਤਾਵਾਰ ਅਖ਼ਬਾਰ ਦੀ ਇਕੋ ਸਿਫਤ ਸੀ ਕਿ ਉਸ ਵਿਚ ਉਹਦੀ ਇਕੋ ਇਕ ਕਵਿਤਾ ਛਪਦੀ ਸੀ। ਬਾਕੀ ਦਾ ਮੈਟਰ ਉਹ ਪਰੈੱਸ ਨੂੰ ਫੋਨ ਕਰ ਦਿੰਦਾ ਸੀ ਜੋ ਮਰਜ਼ੀ ਲਾ ਦਿਓ। ਇਸ ਪੁਰਸਕਾਰ ਦੇ ਖਿਲਾਫ ਸਾਡੇ ਇਕ ਹੋਰ ਮਿੱਤਰ ਨੇ ਆਪਣੇ ਮਾਸਕ ਪੱਤਰ ਵਿਚ ਲਿਖਿਆ ਸੀ ਜਿਸ ਦਾ ਹੈਡਿੰਗ ਸੀ 'ਅਸੀਂ ਵਧਾਈ ਨਹੀਂ ਦੇ ਸਕਦੇ'। ਉਸ ਵਿਚ ਲਿਖਿਆ ਸੀ ਕਿ ਜਿਸ ਵਿਅਕਤੀ ਨੂੰ ਇਹ ਪੁਰਸਕਾਰ ਦਿੱਤਾ ਗਿਆ ਹੈ ਉਸ ਨੂੰ ਅਸੀਂ ਕਵੀ ਤਾਂ ਮਨੰਦੇ ਹਾਂ ਪੱਤਰਕਾਰ ਨਹੀਂ। ਇਸ ਤਰ੍ਹਾਂ ਇਕ ਹੋਰ ਮੁੱਖ ਮੰਤਰੀ ਨੇ ਇਕ ਪ੍ਰਮੁਖ ਅਖ਼ਬਾਰ ਵਿਚ ਮੁਲਾਜ਼ਮ ਪੱਤਰਕਾਰ ਨੂੰ ਇਹ ਪੁਰਸਕਾਰ ਦਿੱਤਾ ਹਿੱਕ ਦੇ ਜ਼ੋਰ ਨਾਲ। ਲੈਣ ਵਾਲਾ ਪੱਤਰਕਾਰ ਵੀ ਮਿਲਣ 'ਤੇ ਅੱਖਾਂ ਨੀਵੀਆਂ ਕਰ ਲਿਆ ਕਰੇ ਅਤੇ ਭਾਸ਼ਾ ਵਿਭਾਗ ਦੇ ਕਰਮਚਾਰੀ ਵੀ। ਵਿਭਾਗ ਦੀ ਇਕ ਪ੍ਰਦਰਸ਼ਨੀ ਵਿਚ ਸਭ ਸ਼੍ਰੋਮਣੀ ਪੱਤਰਕਾਰਾਂ ਦੀਆਂ ਤਸਵੀਰਾਂ ਵੀ ਰੱਖੀਆਂ ਗਈਆਂ ਸਨ। ਜਦੋਂ ਸਾਡੇ ਉਸ ਪੁਰਸਕਾਰਤ ਮਿੱਤਰ ਦੀ ਤਸਵੀਰ ਕਰਮਚਾਰੀ ਦੱਸਣ ਲੱਗਾ ਤਾਂ ਮੁਆਫ਼ੀ ਮੰਗਣ ਦੇ ਲਹਿਜੇ ਵਿਚ ਕਹਿਣ ਲੱਗਾ, ਜੀ ਤੁਸੀਂ ਜਾਣਦੇ ਹੀ ਹੋ ਸਾਨੂੰ ਤਾਂ ਤਸਵੀਰ ਰੱਖਣੀ ਹੀ ਪੈਣੀ ਹੈ ਜਿਸ ਨੂੰ ਵੀ ਪੁਰਸਕਾਰ ਮਿਲ ਗਿਆ। ਇਸ ਮਾਮਲੇ ਵਿਚ ਬਹੁਤ ਕੁਝ ਕਿਹਾ ਜਾ ਸਕਦਾ ਹੈ ਪਰ ਬਸ ਹੁਣ। ਇਹ ਆਪਣੇ ਤੇ ਲਾਇਆ ਜ਼ਬਤ ਆਪ ਹੀ ਤੋੜਨ ਵਾਲੀ ਗੱਲ ਹੋਵੇਗੀ। ਜੇ ਵਹਿਣ ਖੁੱਲ੍ਹ ਗਿਆ ਤਾਂ ਪਾਣੀ ਕੰਢਿਆਂ ਤੋਂ ਬਾਹਰ ਹੋ ਜਾਵੇਗਾ। ਆਪਣੇ ਤਾਂ ਸਭ ਮਿੱਤਰ ਨੇ।

ਦਲਬੀਰ ਨੂੰ ਇਹ ਪੁਰਸਕਾਰ ਮਿਲਿਆ ਤਾਂ ਨਿਸਚਿਤ ਰੂਪ ਵਿਚ ਖੁਸ਼ੀ ਹੋਈ ਹੈ। ਭਾਵੇਂ ਆਪਣਾ ਭਾਂਡਾ ਸਲਾਹੁਣ ਵਾਲੀ ਗੱਲ ਹੈ, ਪਰ ਭਾਂਡਾ ਪੱਕਾ ਪੀਡਾ ਅਤੇ ਹੰਢਿਆ ਗੜ੍ਹਿਆ ਹੋਇਆ ਤੇ ਪੱਕੀ ਤਰ੍ਹਾਂ ਅਜ਼ਮਾਇਆ ਹੋਇਆ ਵੀ ਹੈ।

ਦਲਬੀਰ ਨੂੰ ਮੈਂ ਵਰਿਆਮ ਦੇ ਜਨਮ ਤੋਂ ਥੋੜ੍ਹਾ ਪਹਿਲਾਂ ਦਾ ਹੀ ਜਾਣਦਾ ਹਾਂ ਜਦੋਂ ਕਿਤੇ ਮੇਰਾ ਨਵਾਂ ਜ਼ਮਾਨਾ ਅਖ਼ਬਾਰ ਵਿਚ ਫੇਰਾ ਤੋਰਾ ਸ਼ੁਰੂ ਹੋਇਆ। ਸਵਰਗੀ ਪ੍ਰੀਤਮ ਸਿੰਘ ਕਵੀ ਥੱਲੇ ਅਖਬਾਰ ਦੀ ਪ੍ਰੈੱਸ ਦੇ ਮੈਨੇਜਰ ਹੁੰਦੇ ਸਨ ਅਤੇ ਉਨ੍ਹਾਂ ਦੀ ਭਰੀ ਭਰੀ ਚਾਨਣ ਵੰਡਦੀ ਸ਼ਖ਼ਸੀਅਤ ਦੇ ਕਲਾਵੇ ਵਿਚ ਬਹੁਤ ਚੰਗੇ ਚੰਗੇ ਲੋਕ ਸਨ। ਉਨ੍ਹਾਂ ਦੇ ਬਹਾਨੇ ਸਾਡੀ ਵੀ ਇਨ੍ਹਾਂ ਲੋਕਾਂ ਨਾਲ ਦੁਆ ਸਲਾਮ ਬਣ ਗਈ ਅਤੇ ਦਿਨ ਵਿਚ ਇਕ ਵਾਰ ਨਵਾਂ ਜ਼ਮਾਨਾ ਦਫ਼ਤਰ ਦੀ ਯਾਤਰਾ ਸਾਡਾ ਨਿੱਤ ਦਾ ਨੇਮ ਬਣ ਗਿਆ। ਇਸ ਯਾਤਰਾ ਵਿਚ ਨਾਮੀ ਗਰਾਮੀ ਲੇਖਕਾਂ ਅਤੇ ਪੱਤਰਕਾਰਾਂ ਨਾਲ ਸਹਿਜ ਰੂਪ ਵਿਚ ਹੀ ਨੇੜਤਾ ਬਣ ਜਾਂਦੀ ਸੀ ਅਤੇ ਕਈ ਨੁਕਤੇ, ਗੁਰ ਅਤੇ ਕਾਰਆਮਦ ਸੂਚਨਾਵਾਂ ਵੀ ਮਿਲਦੀਆਂ ਸਨ।

ਪਤਾ ਨਹੀਂ ਕਿਸ ਜੋਸ਼ ਵਿਚ ਬਗੈਰ ਹੋਸ਼ ਦੇ ਅਸੀਂ ਵਰਿਆਮ ਕੱਢ ਮਾਰਿਆ, ਪਰ ਅਸੀਂ ਵੀ ਤੀਸਮਾਰਖਾਂਵਾਂ ਵਿਚ ਸ਼ਾਮਿਲ ਤਾਂ ਹੋ ਹੀ ਗਏ। ਹੁਣ ਅਸੀਂ ਨਵਾਂ ਜ਼ਮਾਨਾ ਵਿਚ ਵਿਹਲੜ ਬੇਕਾਰ ਆਵਾਰਾ ਜੁਆਨਾਂ ਵਾਂਗ ਨਹੀਂ ਇਕ ਮਾਸਕ ਪੱਤਰ ਦੇ ਮਾਲਕ ਐਡੀਟਰ ਵਜੋਂ ਜਾਣ ਲੱਗੇ। ਨਵਾਂ ਜ਼ਮਾਨਾ ਵਿਦਵਾਨ ਫ਼ਕੀਰਾਂ ਦਾ ਗੜ੍ਹ ਸੀ। ਜ਼ੀਰਵੀ, ਬਲਜੀਤ ਪਨੂੰ, ਸਰਵਣ, ਬਾਬਾ ਬੰਨੂੰਆਣਾ, ਅਨੰਦ, ਕ੍ਰਿਸ਼ਨ ਭਾਰਦਵਾਜ ਜਿਹੇ ਮਹਾਂਰਥੀਆਂ ਵਿਚ ਦਲਬੀਰ ਵੀ ਸੀ ਜਿਸ ਨਾਲ ਮੇਰੀ ਆੜੀ ਪੈ ਗਈ। ਉਹ ਇਕ "ਵਿਦਿਆਰਥੀ ਜੀਵਨ" ਨਾਮੀ ਰਸਾਲੇ ਦਾ ਐਡੀਟਰ ਵੀ ਰਹਿ ਚੁੱਕਾ ਸੀ,

ਅਤੇ ਸ਼ਾਇਦ ਇਸੇ ਕਰਕੇ ਉਹ ਜਗਦੀਸ਼ ਸਿੰਘ ਅਤੇ ਵਰਿਆਮ ਵਿਚ ਰੁਚੀ ਲੈਣ ਲੱਗਾ ਅਤੇ ਦਾਸ ਨੇ ਦਲਬੀਰ ਸਿੰਘ ਨੂੰ ਵਗਾਰ ਪਾਈ ਹੀ ਰੱਖਣੀ। ਦਲਬੀਰ ਤੇਜ਼ ਬੁੱਧੀ ਵਾਲਾ ਫੁਰਤੀਲਾ ਜਵਾਨ ਸੀ (ਹੁਣ ਵੀ ਹੈ)। ਟੇਬਲ ਤੇ ਉਹਦੇ ਨਾਲ ਹੀ ਉਹਦੀ ਨਵੀਂ ਵਿਆਹੀ ਜੀਵਨ ਸਾਥਣ ਜਸਬੀਰ ਵੀ ਕੰਮ ਕਰਦੀ ਸੀ, ਜੋ ਬਹੁਤ ਵਧੀਆ ਗਾ ਵੀ ਲੈਂਦੀ ਸੀ/ ਹੈ। ਦਲਬੀਰ ਨੇ ਬੜੇ ਪਤਣਾਂ ਦਾ ਪਾਣੀ ਪੀਤਾ ਸੀ। ਉਹ ਬਚਪਨ ਵਿਚ ਅਖੰਡ ਪਾਠੀ ਵੀ ਰਿਹਾ ਸੀ ਅਤੇ ਸਮੇਂ ਦੇ ਬਦਲਣ ਨਾਲ ਉਹ ਕਾਮਰੇਡ ਹੋ ਗਿਆ ਸੀ ਪਰ ਉਹਦੇ ਅੰਦਰ ਗੁਰਬਾਣੀ ਸਾਹਿਤ ਵੀ ਸੀ, ਪੰਜਾਬੀ ਦਾ ਆਧੁਨਿਕ ਸਾਹਿਤ ਵੀ, ਕਮਿਊਨਿਸਟ ਲਿਟਰੇਚਰ ਵੀ ਅਤੇ ਇਤਿਹਾਸ ਅਤੇ ਆਮ ਵਕਾਫੀ ਵੀ ਸੀ। ਇਸ ਦੇ ਨਾਲ ਨਾਲ ਸੰਗਤ ਲਈ ਜ਼ੀਰਵੀ ਵਾਲੀ ਸਿੱਧ ਮੰਡਲੀ ਵੀ ਸੀ। ਦਲਬੀਰ ਦਾ ਸੁਭਾਅ ਖੁੱਲ੍ਹਾ ਖੁਲਾਸਾ ਅਤੇ ਖੁੱਲ੍ਹ ਕੇ ਹੱਸਣ ਵਾਲਾ ਅਤੇ ਜ਼ਿਆਦਾ ਕਰ ਕੇ ਆਪਣੇ ਉਤੇ ਹੱਸਣ ਵਾਲਾ ਸੀ।

ਇਸ ਕਰਕੇ ਵੀ ਉਹ ਡਾਹਢਾ ਭਾ ਗਿਆ ਸੀ। ਦਲਬੀਰ ਵਰਿਆਮ ਦੇ ਦਫ਼ਤਰ ਆਉਂਦਾ ਖੜ੍ਹੇ ਪੈਰ ਮੈਟਰ ਵੇਖਦਾ। ਇਨ੍ਹੂੰ ਇਥੇ ਲਾ ਦਿਓ ਇਨ੍ਹੂੰ ਇਥੇ, ਆਹ ਸੰਪਾਦਕੀ ਟਿੱਪਣੀ ਲਾ ਦਿਓ ਕਹਿ ਕੇ ਚਲਦਾ ਬਣਦਾ। ਅੱਜ ਮੈਂ ਸੋਚਦਾ ਹਾਂ ਕਿ ਅਸਲ ਸੰਪਾਦਕ ਤਾਂ ਉਹ ਹੀ ਸੀ, ਪਰ ਸਾਡਾ ਕੰਮ ਹੌਲੀ ਹੌਲੀ ਰੇਹੜੇ ਪੈ ਗਿਆ।

ਉਹਦਾ ਝਰੀਟਿਆ ਇਕ ਵਿਅੰਗ ਲੇਖ ਮੇਰੀ ਨਜ਼ਰੀਂ ਪੈ ਗਿਆ ਅਤੇ ਮੈਂ ਉਹ ਮੰਗ ਲਿਆ। ਫੇਰ ਨੇਮ ਨਾਲ ਉਹ ਇਕ ।ਵਅੰਗ ਲੇਖ ਵਰਿਆਮ ਵਿਚ ਲਿਖਣ ਲੱਗਾ ਜਿਸ ਦਾ ਅਸੀਂ ਨਾਂਅ ਰੱਖਿਆ 'ਘੁਣਤਰਾਂ'। ਇਹ ਲੇਖ ਲੜੀ ਬਹੁਤ ਹਰਮਨ ਪਿਆਰੀ ਹੋਈ। ਵੱਡੇ-ਵੱਡੇ ਲੋਕਾਂ ਨੂੰ ਮੈਂ ਇਹ ਲੇਖ ਸਭ ਤੋਂ ਪਹਿਲਾਂ ਪੜ੍ਹਦਿਆਂ ਵੇਖਿਆ। ਵਰਿਆਮ ਵਰਗੇ ਪਰਚੇ ਵਿਚ ਜਿਸ ਨੂੰ ਕਾਫੀ ਜ਼ਬਤ ਨਿਭਾਹੁਣੇ ਪੈਂਦੇ ਹਨ ਉਹਦੇ ਪਾਠਕਾਂ ਵਿਚ ਬਹੁਤ ਪਾਪੂਲਰ ਹੋਇਆ। ਬਜ਼ੁਰਗਾਂ ਜਵਾਨਾਂ ਨੂੰ ਮੈਂ ਬੁਕਲ ਵਿਚ ਵੀ ਇਹ ਲੇਖ ਪੜ੍ਹਦੇ ਵੇਖਿਆ, ਪਰ ਦਲਬੀਰ ਆਪ ਇਸ ਨੂੰ ਕੋਈ ਖਾਸ ਪ੍ਰਾਪਤੀ ਨਹੀਂ ਸੀ ਸਮਝਦਾ। ਫੇਰ ਥੋੜ੍ਹੇ ਚਿਰ ਬਾਅਦ "ਤੂੰ ਤਾਂ ਮਥਰਾ ਦੀਆਂ ਕੁੰਜੀਆਂ ਸਾਂਭ ਲਈਆਂ, ਏਧਰ ਗੋਕਲ ਨੂੰ ਵੱਜ ਗਏ ਜੰਦਰੇ ਵੇ"।

ਦਲਬੀਰ ਦੇ ਪਿਤਾ ਜੀ ਵੀ ਸਾਡੀ ਦੁਕਾਨ ਦੀਆਂ ਕੁਰਸੀਆਂ 'ਤੇ ਆ ਕੇ ਅਕਸਰ ਬੈਠਦੇ ਅਤੇ ਆਪਣਾ ਦੁੱਖ ਸੁੱਖ ਵੀ ਫੋਲਦੇ। ਉਨ੍ਹਾਂ ਨੂੰ ਲਗਦਾ ਸੀ ਕਿ ਨਵਾਂ ਜ਼ਮਾਨਾ ਵਾਲਿਆਂ ਉਹਦਾ ਮੁੰਡਾ ਪੱਟ ਲਿਆ ਹੈ। ਦਲਬੀਰ ਨੇ ਇਕ ਉਡਾਰੀ ਐਸੀ ਮਾਰੀ ਕਿ ਮੁੜ ਜਲੰਧਰ ਨਹੀਂ ਆਇਆ। ਜਾਂ ਕਦੇ ਕਦਾਈਂ ਪ੍ਰਾਹੁਣਿਆਂ ਵਾਂਗ ਆਇਆ। ਵਾਇਆ ਲੁਧਿਆਣਾ ਉਹ ਚੰਡੀਗੜ੍ਹ ਪਹੁੰਚ ਗਿਆ ਅਤੇ ਪੰਜਾਬੀ ਟ੍ਰਿਬਿਊਨ ਵਿਚ ਮੁਖਤਿਆਰੀ ਸਾਂਭ ਲਈ। ਅੱਜ ਕੱਲ੍ਹ ਉਹ ਡਿਪਟੀ ਐਡੀਟਰ ਹੈ। ਉਸ ਦਾ ਹਫਤਾਵਾਰੀ ਕਾਲਮ ਜਗਤ ਤਮਾਸ਼ਾ ਬਹੁਤ ਹਰਮਨ ਪਿਆਰਾ ਹੈ। ਉਸ ਦੇ ਹੱਕ ਵਿਚ ਜਾਂ ਵਿਰੋਧ ਵਿਚ ਜ਼ਰੂਰ ਚਿੱਠੀਆਂ ਛਪਦੀਆਂ ਹਨ। ਵਿਅੰਗ ਚੋਭ ਦੀ ਉਹਦੀ ਆਦਤ ਨਹੀਂ ਗਈ। ਐਸਾ ਫਿਕਰਾ ਮਾਰਦਾ ਹੈ ਕਿ ਬੰਦਾ ਖੜ੍ਹਾ ਖੜੋਤਾ ਚਿੱਤ ਹੋ ਜਾਂਦਾ ਹੈ ਤੇ ਕਿਸੇ ਨੂੰ ਪਤਾ ਵੀ ਨਹੀਂ ਲਗਦਾ। ਉਸ ਨੂੰ ਸਿਆਸੀ, ਧਾਰਮਕ, ਸਮਾਜਕ, ਸਾਹਿਤਕ, ਮੁਲਕੀ, ਗ਼ੈਰ-ਮੁਲਕੀ ਮਸਲਿਆਂ ਦੀ ਬਹੁਤ ਅਧਿਕਾਰ ਪੂਰਨ ਪਛਾਣ ਹੈ ਅਤੇ ਬਹੁਤ ਸਰਲ ਸਾਦੇ ਤਰੀਕੇ ਨਾਲ ਉਹ ਬਿਆਨ ਵੀ ਕਰ ਜਾਂਦਾ ਹੈ। ਉਹ ਖਬਰਾਂ ਬਨਾਉਣ, ਅਨੁਵਾਦ ਕਰਣ, ਸੰਪਾਦਕੀ ਅਤੇ ਹੋਰ ਲੇਖ ਲਿਖਣ ਵਿਚ, ਗਲ ਕੀ ਅਖਬਾਰ ਨਾਲ ਸਬੰਧਤ ਸਭ ਕਾਸੇ ਵਿਚ ਮਾਹਿਰ ਹੈ। ਅਤੇ ਯਾਰੀਆਂ ? ਅੱਜ ਕੱਲ੍ਹ ਇਕ ਦਿਨ ਵੀ ਨਿਭਾਉਣੀਆਂ ਔਖੀਆਂ ਨੇ, ਸਾਡੇ ਨਾਲ ਬੱਤੀਆਂ ਸਾਲਾਂ ਤੋਂ ਉਹ ਪੁਗਾ ਰਿਹਾ ਹੈ। ਉਹਦੇ ਸ਼੍ਰੋਮਣੀ ਪੁਰਸਕਾਰ ਦੀ ਘੋਸ਼ਣਾ ਉਤੇ, ਨਵਾਂ ਜ਼ਮਾਨਾ ਨੇ ਲੇਖ ਛਾਪੇ ਹਨ। ਇਕ ਦਾਅਵੇ ਨਾਲ ਅਤੇ ਹੋਰ ਪਾਸਿਓਂ ਵੀ ਉਹਦੀ ਝੋਲੀ ਵਿਚ ਵਧਾਈਆਂ ਆ ਰਹੀਆਂ ਹਨ। ਇਹਨਾਂ ਵਧਾਈਆਂ ਵਿਚ ਦਾਅਵਾ ਵਰਿਆਮ ਦਾ ਵੀ ਬਣਦਾ ਹੈ— ਕਿਓਂ ਨਾ ਖੁਸ਼ੀ ਹੋਵੇ ਉਸ ਦੇ ਇਕ ਲੱਖ ਵਾਲੇ ਇਨਾਮ ਦੀ ਘੋਸ਼ਣਾ ਉਤੇ। ਚਸ਼ਮੇ ਬਦ ਦੂਰ।

ਪ.ਸ. ਇਸ ਲੇਖ ਦੇ ਪਰੂਫ ਪੜ੍ਹਦਿਆਂ ਕੰਪਿਊਟਰ ਇਕ ਸ਼ਬਦ ਤੇ ਅੜ ਗਿਆ। ਧਨੀ ਰਾਮ ਚਾਤ੍ਰਿਕ ਦੀ ਕਵਿਤਾ 'ਚੋਂ ਲਏ ਸ਼ਬਦ "ਗੋਕਲ ਨੂੰ ਵੱਜ ਗਏ ਜੰਦਰੇ ਵੇ" ਵਿਚ ਉਹ ਹਮੇਸ਼ਾ "ਗੋਲਕ" ਨੂੰ ਵਜ ਗਏ ਜੰਦਰੇ ਹੀ ਲਿਖੇ ਆਪਰੇਟਰ ਵੀ ਕਹੇ ਜੀ 'ਗੋਲਕ' ਨੂੰ ਜੰਦਰੇ ਹੁੰਦੇ ਹਨ 'ਗੋਕਲ' ਨੂੰ ਨਹੀਂ। ਅਸੀਂ ਬਾਰ-ਬਾਰ ਠੀਕ ਕਰਾ ਕੇ ਘਰ ਆ ਗਏ। ਹੁਣ ਰਾਤੋ ਰਾਤ ਤਿਆਰ ਹੋ ਕੇ ਆਏ ਪਰਚੇ ਵਿਚ ਜੇ ਫੇਰ ਵੀ 'ਗੋਲਕ' ਨੂੰ ਵਜ ਗਏ ਜੰਦਰੇ ਹੀ ਛੱਪ ਗਿਆ ਤਾਂ ਪਾਠਕ ਆਪ ਸੋਧ ਲੈਣ।

*—ਜਗਦੀਸ਼ ਸਿੰਘ ਵਰਿਆਮ*

## ਗੁਰਭਜਨ ਗਿੱਲ ਦੀ ਪੁਸਤਕ 'ਧਰਤੀ ਨਾਦ' ਤੇ ਗੋਸ਼ਟੀ

ਲੁਧਿਆਣਾ ੨੯ ਸਤੰਬਰ— 'ਧਰਤੀ ਨਾਦ' ਫ਼ਿਕਰ ਦੀ ਸ਼ਾਇਰੀ ਦਾ ਸੰਗ੍ਰਹਿ ਹੈ, ਜਿਹੜਾ ਮਨੁੱਖ ਨੂੰ ਸਿੱਧਾ ਸੰਬੋਧਨ ਹੁੰਦਾ ਹੈ। ਜਿਵੇਂ ਦੇਸ਼ ਦੀ ਵੰਡ ਵੇਲੇ ਅੰਮ੍ਰਿਤਾ ਪ੍ਰੀਤਮ ਨੇ ਵਾਰਿਸ ਸ਼ਾਹ ਨੂੰ ਪੁਕਾਰਿਆ ਸੀ ਇਸੇ ਤਰ੍ਹਾਂ ਗੁਰਭਜਨ ਗਿੱਲ ਗੁਜਰਾਤ ਵਿਚ ਵਾਪਰੇ ਫ਼ਿਰਕੂ ਦੰਗਿਆਂ ਤੋਂ ਬਾਅਦ ਬਾਪੂ ਗਾਂਧੀ ਨੂੰ ਪੁਕਾਰਦਾ ਹੈ। ਇਹ ਵਿਚਾਰ ਪ੍ਰੋ. ਗੁਰਭਜਨ ਗਿੱਲ ਦੀ ਨਵ-ਪ੍ਰਕਾਸ਼ਿਤ ਪੁਸਤਕ 'ਧਰਤੀ ਨਾਦ' ਦੇ ਰਿਲੀਜ਼ ਸਮਾਗਮ ਦੌਰਾਨ ਪ੍ਰਿੰ. ਪ੍ਰੇਮ ਸਿੰਘ ਬਜਾਜ ਨੇ ਆਖੇ। ਇਹ ਸਮਾਗਮ ਸਿਰਜਣਧਾਰਾ ਵੱਲੋਂ ਸਥਾਨਕ ਪੰਜਾਬੀ ਭਵਨ ਵਿਖੇ ਆਯੋਜਿਤ ਕੀਤਾ ਗਿਆ ਸੀ। ਪ੍ਰਿੰ. ਬਜਾਜ ਨੇ ਕਿਹਾ ਕਿ ਦੁਨੀਆਂ ਵਿਚ ਕਿਤੇ ਵੀ ਮਨੁੱਖ ਦੇ ਖ਼ਿਲਾਫ਼ ਕੋਈ ਘਟਨਾ ਵਾਪਰਦੀ ਹੈ ਤਾਂ ਪ੍ਰੋ. ਗਿੱਲ ਤੁਰੰਤ ਉਸ ਦੇ ਪ੍ਰਤੀਕਰਮ 'ਚ ਆਪਣੀ ਕਲਮ ਨੂੰ ਵਰਤਦਾ ਹੈ ਤੇ ਆਪਣਾ ਪੱਖ ਕਵਿਤਾ ਰਾਹੀਂ ਪੇਸ਼ ਕਰਦਾ ਹੈ।

ਸਿਰਜਣਧਾਰਾ ਦੇ ਜਨਰਲ ਸਕੱਤਰ ਪ੍ਰੋ. ਕੁਲਵੰਤ ਜਗਰਾਉਂ ਨੇ ਪ੍ਰੋ. ਗੁਰਭਜਨ ਗਿੱਲ ਦੇ ਜੀਵਨ ਤੇ ਰਚਨਾ ਬਾਰੇ ਗੱਲ ਕਰਦਿਆਂ ਕਿਹਾ ਕਿ ਪ੍ਰੋ. ਗਿੱਲ ਦਾ ਸਾਹਿਤਕ ਸਫ਼ਰ ਕਾਲਜੀ ਪੜ੍ਹਾਈ ਤੋਂ ਸ਼ੁਰੂ ਹੁੰਦਾ ਹੈ ਤੇ ਜਿਹੜਾ ਹੁਣ ਤੀਕ ਜਾਰੀ ਹੈ। ਉਨ੍ਹਾਂ ਨੇ 'ਸ਼ੀਸ਼ਾ ਝੂਠ ਬੋਲਦਾ ਹੈ', 'ਹਰ ਧੁਖਦਾ ਪਿੰਡ ਮੇਰਾ ਹੈ', 'ਸੁਰਖ਼ ਸਮੁੰਦਰ', 'ਬੋਲ ਮਿੱਟੀ ਦਿਆ ਬਾਵਿਆ', 'ਦੋ ਹਰਫ਼ ਰਸੀਦੀ', 'ਅਗਨ ਕਥਾ', 'ਮਨ ਦੇ ਬੂਹੇ ਬਾਰੀਆਂ', 'ਖ਼ੈਰ ਪੰਜਾਂ ਪਾਣੀਆਂ ਦੀ', 'ਫੁੱਲਾਂ ਦੀ ਝਾਂਜਰ' ਤੇ 'ਕੈਮਰੇ ਦੀ ਅੱਖ ਬੋਲਦੀ' ਪੁਸਤਕਾਂ ਪੰਜਾਬੀ ਸਾਹਿਤ ਦੀ ਝੋਲੀ ਵਿਚ ਪਾਈਆਂ ਹਨ।

ਇਸ ਮੌਕੇ ਧਰਤੀ ਨਾਦ ਪੁਸਤਕ 'ਤੇ ਪੇਪਰ ਪੜ੍ਹਦਿਆਂ ਡਾ. ਗੁਰਇਕਬਾਲ ਸਿੰਘ ਨੇ ਕਿਹਾ ਕਿ ਇਸ ਪੁਸਤਕ ਦੀਆਂ ਬਹੁਤੀਆਂ ਕਵਿਤਾਵਾਂ ਸੰਬੋਧਨਮਈ ਹਨ ਜਿਹੜੀਆਂ ਸਿੱਧੀਆਂ ਸੰਬਾਦ ਰਚਾਉਂਦੀਆਂ ਹਨ। ਇਨ੍ਹਾਂ ਕਵਿਤਾਵਾਂ ਰਾਹੀਂ ਸਮਕਾਲੀ ਸਮਾਜ ਦੀਆਂ ਤਤਕਾਲੀਨ ਘਟਨਾਵਾਂ ਦਾ ਅੰਤਰਗਤ ਮਨੁੱਖੀ ਸਰੋਕਾਰਾਂ ਨੂੰ ਹਾਂ-ਪੱਖੀ ਹੁੰਗਾਰਾ ਭਰਦਾ ਹੋਇਆ ਸਮਾਜ ਬਾਰੇ ਆਪਣੇ ਫ਼ਰਜ਼ਾਂ ਨੂੰ ਪਛਾਣਦਾ ਹੈ। ਉਹ ਇਸ ਪਛਾਣ ਨੂੰ ਹਰ ਹੀਲੇ ਕਿਸੇ ਵਿਧੀ ਰਾਹੀਂ ਬਦਲਣਾ ਵੀ ਲੋਚਦਾ ਹੈ।

ਡਾ. ਗੁਲਜ਼ਾਰ ਪੰਧੇਰ ਨੇ ਆਪਣੇ ਪੇਪਰ ਵਿਚ ਕਿਹਾ ਕਿ ਗੁਰਭਜਨ ਗਿੱਲ ਦੀ ਸਮੁੱਚੀ ਸ਼ਾਇਰੀ ਮਜਬੂਰੀ ਤੋਂ ਮੁਹੱਬਤ ਤੱਕ ਦਾ ਸਫ਼ਰ ਹੈ ਜਿਹੜੀ ਪਾਠਕ ਨੂੰ ਪ੍ਰੇਮ ਨਾਦ, ਨੇਕੀ ਨਾਦ ਤੇ ਕਿਰਤ ਨਾਦ ਦੇ ਸਨਮੁੱਖ ਕਰਦੀ ਹੈ। ਇਹ ਸ਼ਾਇਰੀ ਪ੍ਰਕ੍ਰਿਤੀ ਅਤੇ ਕੁਦਰਤੀ ਸੋਮਿਆਂ ਨੂੰ ਨੇੜੇ ਹੋ ਕੇ ਘੋਖਦੀ ਵੀ ਹੈ ਅਤੇ ਕੁਦਰਤੀ ਸੋਮਿਆਂ ਨਾਲ ਮੋਹ ਵੀ ਜਗਾਉਂਦੀ ਹੈ।

ਸਿਰਜਣਧਾਰਾ ਦੇ ਪ੍ਰਧਾਨ ਸ. ਕਰਮਜੀਤ ਸਿੰਘ ਔਜਲਾ ਨੇ ਗੁਰਭਜਨ ਗਿੱਲ ਦੇ ਜੀਵਨ ਅਤੇ ਰਚਨਾ ਬਾਰੇ ਪੇਪਰ ਪੜ੍ਹਦਿਆਂ ਕਿਹਾ ਕਿ ਗੁਰਭਜਨ ਗਿੱਲ ਇਕੋ ਵੇਲੇ ਕਈ ਫਰੰਟਾਂ 'ਤੇ ਕੰਮ ਕਰ ਰਿਹਾ ਹੈ। ਇਸ ਦੀ ਸ਼ਾਇਰੀ ਵਿਚੋਂ ਸਾਦਗੀ, ਸੂਖ਼ਮਤਾ, ਸੋਹਜ ਅਤੇ ਸੰਘਰਸ਼ ਕਰਨ ਲਈ ਚਿਣਗ ਰੂਪੀ ਅੰਸ਼ ਨਜ਼ਰ ਆਉਂਦੇ ਹਨ।

ਸੁਰਿਦਰ ਕੌਰ ਖਰਲ ਨੇ ਕਿਹਾ ਕਿ ਇਸ ਪੁਸਤਕ ਦੀਆਂ ਕਵਿਤਾਵਾਂ ਸਿੱਧੀਆਂ ਦਿਲ ਨੂੰ ਟੁੰਬਦੀਆਂ ਹਨ ਤੇ ਪਾਠਕ ਨੂੰ ਆਪਣੇ ਨਾਲ ਤੋਰਦੀਆਂ ਹੋਈਆਂ ਉਸ ਨੂੰ ਕੁਝ ਪਲ ਲਈ ਸੋਚਣ ਵੀ ਲਾਉਂਦੀਆਂ ਹਨ। ਉੱਤਰ ਪ੍ਰਦੇਸ਼ ਤੋਂ ਆਏ ਤਾਰਾ ਸਿੰਘ ਤਾਰੀ ਨੇ ਕਿਹਾ ਕਿ ਸਾਨੂੰ ਦੂਰ ਬੈਠਿਆਂ ਨੂੰ ਗੁਰਭਜਨ ਗਿੱਲ ਦੀਆਂ ਕਵਿਤਾਵਾਂ ਪੰਜਾਬ ਨਾਲ ਜੋੜੀ ਰੱਖਦੀਆਂ ਹਨ। ਪ੍ਰੋ. ਮਹਿੰਦਰਦੀਪ ਗਰੇਵਾਲ ਨੇ ਕਿਹਾ ਕਿ ਗੁਰਭਜਨ ਗਿੱਲ ਇਕ ਪਾਸੇ ਤਾਂ ਮਾਰਕਸ ਦੀ ਸਿਫ਼ਤ ਕਰਦਾ ਹੈ ਤੇ ਦੂਜੇ ਪਾਸੇ ਉਹ ਗਾਂਧੀ ਨੂੰ ਯਾਦ ਕਰਦਾ ਹੈ। ਉਸ ਦੀ ਵਿਚਾਰਧਾਰਾ ਦੀ ਸਮਝ ਨਹੀਂ ਆਉਂਦੀ ਕਿ ਉਹ ਕਿੱਥੇ ਖੜ੍ਹਾ ਹੈ। ਇਸ ਮੌਕੇ ਪ੍ਰੋ. ਗੁਰਭਜਨ ਗਿੱਲ ਨੇ ਇਸ ਸਵਾਲ ਦਾ ਜਵਾਬ ਦਿੰਦਿਆਂ ਕਿਹਾ ਕਿ ਉਸ ਨੇ ਆਪਣੀ ਕਵਿਤਾ ਰਾਹੀਂ ਵਿਅੰਗ ਦੀ ਸੁਰ ਵਿਚ ਆਪਣੀ ਗੱਲ ਕਹੀ ਹੈ ਕਿ ਬਾਪੂ ਗਾਂਧੀ ਤੇਰੇ ਦੇਸ਼ ਵਿਚ ਕੀ ਹੋ ਰਿਹਾ ਹੈ।

ਡਾ. ਸਰੂਪ ਸਿੰਘ ਅਲੱਗ ਨੇ ਕਿਹਾ ਕਿ ਪ੍ਰੋ. ਗੁਰਭਜਨ ਗਿੱਲ ਦੀ ਸ਼ਾਇਰੀ ਜਿਥੇ ਮਨੁੱਖ ਨੂੰ ਇਕ ਦੂਜੇ ਨਾਲ ਜੋੜਦੀ ਹੈ ਉਥੇ ਚੇਤਨਾ ਵੀ ਪੈਦਾ ਕਰਦੀ ਹੈ। ਇਹ ਕਵਿਤਾਵਾਂ ਧੁਰ ਤੀਕ ਪੁੱਜਦੀਆਂ ਹਨ। ਸਵੀਡਨ ਤੋਂ ਆਏ ਨਾਵਲਕਾਰ ਸ੍ਰੀ ਨਿੰਦਰ ਗਿੱਲ ਨੇ ਕਿਹਾ ਕਿ ਗੁਰਭਜਨ ਗਿੱਲ ਦੀ ਕਵਿਤਾ ਹਰੇ ਵਾਤਾਵਰਣ ਅਤੇ ਲਾਲ ਸੰਘਰਸ਼ ਦੀ ਗੱਲ ਕਰਦੀ ਹੈ। ਅਕਾਡਮੀ ਦੇ ਜਨਰਲ ਸਕੱਤਰ, ਪ੍ਰੋ. ਰਵਿੰਦਰ ਭੱਠਲ ਨੇ ਗੁਰਭਜਨ ਗਿੱਲ ਦੀ ਪੁਸਤਕ ਬਾਰੇ ਆਪਣੇ ਵਿਚਾਰ ਪੇਸ਼ ਕਰਦਿਆਂ ਇਸ ਸਮਾਗਮ ਵਿਚ ਪਹੁੰਚੇ ਵਿਦਵਾਨਾਂ, ਲੇਖਕਾਂ, ਪਾਠਕਾਂ ਦਾ ਧੰਨਵਾਦ ਕੀਤਾ। ਇਸ ਮੌਕੇ ਹੋਰਨਾਂ ਤੋਂ ਇਲਾਵਾ

ਸ਼ਾਹ ਚਮਨ, ਤਰਲੋਚਨ ਝਾਂਡੇ, ਤੇਜ ਪ੍ਰਤਾਪ ਸਿੰਘ ਸੰਧੂ, ਡਾ. ਕੁਲਵੰਤ ਕੌਰ ਕਲਕੱਤਾ, ਪਰਮਜੀਤ ਕੌਰ ਨਿੱਝਰ, ਚਮਨ ਲਾਲ ਸੁੱਖੀ, ਸਰਦਾਰ ਪੰਛੀ, ਸੁਭਾਸ਼ ਕਲਾਕਾਰ, ਪ੍ਰੋ. ਇੰਦਰਪਾਲ, ਜਸਵੰਤ ਅਮਨ, ਦੇਵਿੰਦਰ ਸੇਖਾ, ਗੁਰਸ਼ਰਨ ਸਿੰਘ ਨਰੂਲਾ ਆਦਿ ਹਾਜ਼ਰ ਸਨ। ਇਸ ਸਮਾਗਮ ਦੀ ਕਾਰਵਾਈ ਪ੍ਰੋ. ਕੁਲਵੰਤ ਜਗਰਾਉਂ ਨੇ ਨਿਭਾਈ।

*—ਬੁੱਧ ਸਿੰਘ ਨੀਲੋਂ*

## ਸ. ਦਲੀਪ ਸਿੰਘ ਨਾਮਧਾਰੀ ਦੀ ਪੁਸਤਕ "ਕੂਕਾ ਲਹਿਰ" ਰਿਲੀਜ਼

30 ਸਤੰਬਰ ਨੂੰ ਕਲਾ ਸਦਨ ਸ੍ਰੀ ਭੈਣੀ ਸਾਹਿਬ ਅਤੇ ਪੰਜਾਬੀ ਸਾਹਿਤ ਅਕਾਦਮੀ ਵਲੋਂ ਪੰਜਾਬੀ ਭਵਨ ਵਿਖੇ ਸ. ਦਲੀਪ ਸਿੰਘ ਨਾਮਧਾਰੀ ਦੀ ਪੁਸਤਕ "ਕੂਕਾ ਲਹਿਰ" ਦਾ ਰਿਲੀਜ਼ ਸਮਾਗਮ ਕਰਵਾਇਆ ਗਿਆ। ਸਮਾਗਮ ਦੇ ਮੁੱਖ ਮਹਿਮਾਨ ਕੌਮੀ ਘੱਟ ਗਿਣਤੀ ਕਮਿਸ਼ਨ ਦੇ ਚੇਅਰਮੈਨ ਸ. ਤਰਲੋਚਨ ਸਿੰਘ ਸਨ। ਜਦਕਿ ਪ੍ਰਧਾਨਗੀ ਮੰਡਲ ਵਿੱਚ ਨਾਮਧਾਰੀ ਦਰਬਾਰ ਦੇ ਪ੍ਰਧਾਨ ਸ. ਹਰਵਿੰਦਰ ਸਿੰਘ ਹੰਸਪਾਲ (ਸਾਬਕਾ ਪ੍ਰਧਾਨ ਪੰਜਾਬ ਪ੍ਰਦੇਸ ਕਾਂਗਰਸ), ਪੰਜਾਬੀ ਸਾਹਿਤ ਅਕਾਦਮੀ ਦੇ ਪ੍ਰਧਾਨ ਸ੍ਰੀ ਸੁਰਜੀਤ ਪਾਤਰ, ਪ੍ਰੋ. ਕਿਰਪਾਲ ਸਿੰਘ ਕਸੇਲ, ਡਾ. ਕੇਵਲ ਧੀਰ ਅਤੇ ਸ. ਦਲੀਪ ਸਿੰਘ ਨਾਮਧਾਰੀ ਸ਼ਾਮਲ ਸਨ। ਪੁਸਤਕ ਰਿਲੀਜ਼ ਸਮਾਗਮ ਨੂੰ ਸੰਬੋਧਨ ਕਰਦਿਆਂ ਸ. ਤਰਲੋਚਨ ਸਿੰਘ ਨੇ ਕਿਹਾ ਕਿ ਦੇਸ ਦਾ ਇਤਿਹਾਸ ਲਿਖਦੇ ਸਮੇਂ ਅਜ਼ਾਦੀ ਦੀ ਲੜਾਈ ਵਿਚ ਯੋਗਦਾਨ ਦੇਣ ਵਾਲੇ ਬਹੁਤ ਸਾਰੇ ਸ਼ਹੀਦਾਂ ਨੂੰ ਨਜ਼ਰ-ਅੰਦਾਜ਼ ਕੀਤਾ ਗਿਆ ਹੈ। ਜਿਸ ਤਰ੍ਹਾਂ ਨਾਮਧਾਰੀਆਂ ਨੇ ਦੇਸ਼ ਦੀ ਆਜ਼ਾਦੀ ਵਾਸਤੇ ਤਸੀਹੇ ਝੱਲੇ, ਤੋਪਾਂ ਅੱਗੇ ਉਡਾਏ ਗਏ। ਨੌਂ ਸਾਲ ਦਾ ਬੱਚਾ ਜਿਸ ਨੇ ਕਾਵਨ ਦੀ ਦਾੜ੍ਹੀ ਫੜ ਲਈ ਤੇ ਉਦੋਂ ਤਕ ਨਹੀਂ ਛੱਡੀ ਜਦ ਤਕ ਕਿ ਉਸਦੇ ਸਰੀਰ ਦੇ ਟੋਟੇ ਟੋਟੇ ਨਾ ਕਰ ਦਿੱਤੇ ਗਏ। ਸੈਂਕੜਿਆਂ ਦੀ ਗਿਣਤੀ ਵਿਚ ਸਿੰਘਾਂ ਨੂੰ ਕਾਲੇ ਪਾਣੀ ਦੀ ਸਜ਼ਾ ਦਿੱਤੀ ਗਈ। ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਹੋਣਾ ਪਿਆ। ਉਹਨਾਂ ਨਾਮਧਾਰੀਆਂ ਨੂੰ ਅਜ਼ਾਦੀ ਤੋਂ ਬਾਅਦ ਸਰਕਾਰਾਂ ਨੇ ਅਜ਼ਾਦੀ ਸੰਗਰਾਮੀਏ ਮੰਨਣ ਤੋਂ ਇਨਕਾਰ ਕਰ ਦਿੱਤਾ ਜੋ ਕਿ ਬਹੁਤ ਹੀ ਅਫਸੋਸਨਾਕ ਗੱਲ ਹੈ। ਕੂਕਿਆਂ ਦਾ ਯੋਗਦਾਨ ਦੇਸ਼ ਦੀ ਆਜ਼ਾਦੀ ਦੇ ਇਤਿਹਾਸ ਵਿਚ ਪਹਿਲੇ ਸਥਾਨ 'ਤੇ ਆਉਣਾ ਚਾਹੀਦਾ ਹੈ। ਸ: ਦਲੀਪ ਸਿੰਘ ਹੁਰਾਂ ਦੀ ਕਿਤਾਬ "ਕੂਕਾ ਲਹਿਰ" ਇਤਿਹਾਸ ਨੂੰ ਬਹੁਤ ਵਧੀਆ ਤਰੀਕੇ ਨਾਲ ਪੇਸ਼ ਕਰਦੀ ਹੈ। ਨਾਮਧਾਰੀ ਹੁਰਾਂ ਕਿਤਾਬ ਲਿਖਣ ਲੱਗਿਆਂ ਬਹੁਤ ਮਿਹਨਤ ਕੀਤੀ ਹੈ ਅਤੇ ਇਤਿਹਾਸ ਨੂੰ ਸਹੀ ਤਰੀਕੇ ਨਾਲ ਅੱਗੇ ਲਿਆਂਦਾ ਹੈ। ਮੈਂ ਇਨ੍ਹਾਂ ਦੇ ਇਸ ਯਤਨ ਅਤੇ ਕਿਤਾਬ ਦੀ ਰਿਲੀਜ਼ 'ਤੇ ਬਹੁਤ-ਬਹੁਤ ਵਧਾਈ ਦਿੰਦਾ ਹਾਂ। ਸ: ਹਰਵਿੰਦਰ ਸਿੰਘ ਹੰਸਪਾਲ ਨੇ ਕਿਹਾ ਕਿ ਸਾਰੇ ਆਜ਼ਾਦੀ ਸੰਗਰਾਮ ਦੇ ਇਤਿਹਾਸ ਨੂੰ ਦੇਖੀਏ ਤਾਂ ਕੂਕਾ ਅੰਦੋਲਨ ਵਰਗਾ ਇਤਿਹਾਸ ਕਿਧਰੇ ਵੀ ਨਜ਼ਰ ਨਹੀਂ ਆਉਂਦਾ। ਸਤਿਗੁਰੂ ਰਾਮ ਸਿੰਘ ਜੀ ਵੱਲੋਂ ਚਲਾਇਆ ਨਾਮਿਲਵਰਤਨ ਅੰਦੋਲਨ ਬਹੁਤ ਹੀ ਕਾਮਯਾਬ ਰਿਹਾ ਅਤੇ ਅੰਗਰੇਜ਼ ਦੇ ਕੰਨ ਖੜ੍ਹੇ ਹੋ ਗਏ; ਇਸੇ ਲਈ ਉਨ੍ਹਾਂ ਸ੍ਰੀ ਭੈਣੀ ਸਾਹਿਬ ਨੂੰ ੫੦ ਸਾਲ ਵਾਸਤੇ ਚੌਂਕੀ ਵਿਚ ਤਬਦੀਲ ਕਰ ਦਿੱਤਾ ਅਤੇ ਪੁਲਸੀਆਂ ਦਾ ਪਹਿਰਾ ਬਿਠਾ ਦਿੱਤਾ। ਨਾਮਧਾਰੀ ਕੋਈ ਸਮਾਗਮ ਨਹੀਂ ਸਨ ਕਰ ਸਕਦੇ। ਇਹੋ ਜਿਹਾ ਇਤਿਹਾਸ ਹੋਰ ਕਿਤੇ ਨਜ਼ਰੀ ਨਹੀਂ ਆਉਂਦਾ। ਨਾਮਿਲਵਰਤਨ ਲਹਿਰ ਨੂੰ ਕੂਕਿਆਂ ਨੇ ਇਸ ਤਰ੍ਹਾਂ ਚਲਾਇਆ ਕਿ ਅੰਗਰੇਜ਼ ਦੀ ਬਣੀ ਸੜਕ 'ਤੇ ਨਹੀਂ ਚੱਲਣਾ। ਉਸ ਦੇ ਲਾਏ ਬੂਟਿਆਂ ਦੀ ਛਾਂ ਨਹੀਂ ਮਾਨਣੀ, ਉਸ ਵੱਲੋਂ ਖੋਲ੍ਹੇ ਸਕੂਲਾਂ ਵਿਚ ਨਹੀਂ ਪੜ੍ਹਨਾ। ਇਸੇ ਲਈ ਤਾਂ ਨਾਮਧਾਰੀ ਪੜ੍ਹਾਈ ਪੱਖੋਂ ਥੋੜ੍ਹਾ ਪੱਛੜ ਗਏ। ਇਤਿਹਾਸਕ ਪੱਖੋਂ ਸ: ਦਲੀਪ ਸਿੰਘ ਜੀ ਦਿੱਤਾ ਇਕ ਮੀਲ ਦਾ ਪੱਥਰ ਹੈ ਅਤੇ ਪੂਰੇ ਦੇਸ਼ ਵਾਸੀਆਂ ਨੂੰ ਇਕ ਬਹੁਤ ਵੱਡੀ ਦੇਣ ਹੈ। ਜਿਸ ਦੇ ਕਿ ਇਹ ਵਧਾਈ ਦੇ ਪਾਤਰ ਹਨ।

ਸ: ਸੁਰਜੀਤ ਪਾਤਰ ਹੁਰਾਂ ਸਮਾਗਮ ਵਿਚ ਸਵਾਗਤੀ ਭਾਸ਼ਣ ਪੜ੍ਹਿਆ ਅਤੇ ਕਿਤਾਬ ਦੀ ਤਾਰੀਫ ਕਰਦਿਆਂ ਲੇਖਕ ਨੂੰ ਵਧਾਈ ਦਿੱਤੀ। ਉਨ੍ਹਾਂ ਕਿਹਾ ਕਿ ਲੇਖਕ ਜਿਥੇ ਨਾਮਧਾਰੀ ਸੰਪਰਦਾ ਵਿਚ ਮੋਹਰੀ ਹੈ ਤੇ ਸੇਵਾ ਕਰਦੇ ਹਨ ਉਥੇ ਕਿਤਾਬਾਂ ਲਿਖ ਕੇ ਪੂਰੇ ਸਮਾਜ ਦੀ ਸੇਵਾ ਵੀ ਕਰਦੇ ਹਨ।

ਸ. ਦਲੀਪ ਸਿੰਘ ਜੀ ਨੇ ਆਪਣੇ ਧੰਨਵਾਦੀ ਭਾਸ਼ਣ ਵਿਚ ਜਿਥੇ ਆਏ ਮਹਿਮਾਨਾਂ ਦਾ, ਲੇਖਕਾਂ ਦਾ, ਸਾਹਿਤਕਾਰਾਂ ਦਾ ਧੰਨਵਾਦ ਕੀਤਾ ਉਥੇ ਸ. ਤਰਲੋਚਨ ਸਿੰਘ ਅਤੇ ਸ. ਹਰਵਿੰਦਰ ਸਿੰਘ ਹੰਸਪਾਲ ਹੁਰਾਂ ਦੇ ਸਮਾਜ ਦੀ ਬੇਹਤਰੀ ਲਈ ਕੀਤੇ ਕੰਮਾਂ ਬਾਰੇ ਵਿਸਥਾਰ ਨਾਲ ਜਾਣਕਾਰੀ ਵੀ ਦਿੱਤੀ। ਸ. ਦਲੀਪ ਸਿੰਘ ਜੀ ਨੇ ਸ੍ਰੀ. ਜੇ. ਐਸ. ਗਰੇਵਾਲ ਚੇਅਰਮੈਨ ਐਡਵਾਂਸ ਸਟੱਡੀਜ਼ ਇੰਸਟੀਚਿਊਟ ਸ਼ਿਮਲਾ, ਜਿਨ੍ਹਾਂ ਨੇ ਵੀ ਮੁੱਖ ਮਹਿਮਾਨ ਦੇ ਤੌਰ 'ਤੇ ਆਉਣਾ ਸੀ ਜੋ ਕਿਸੇ ਕਾਰਨ ਨਹੀਂ ਆ ਸਕੇ ਉਨਹਾਂ ਦਾ ਭੇਜਿਆ ਕਿਤਾਬ ਬਾਰੇ ਸੰਦੇਸ਼ ਵੀ ਪੜ੍ਹਿਆ। ਜਗਦੀਸ਼ ਸਿੰਘ ਵਰਿਆਮ ਜਿਨ੍ਹਾਂ ਨੇ ਕਿਤਾਬ ਉਤੇ ਪੜ੍ਹਨਾ ਸੀ ਉਹ ਵੀ ਕਿਸੇ ਕਾਰਨ ਨਹੀਂ ਆ ਸਕੇ। ਇਸ ਮੌਕੇ ਪੁਸਤਕ ਉੱਪਰ ਹੋਈ ਚਰਚਾ ਵਿਚ ਪ੍ਰੋ. ਕਿਰਪਾਲ ਸਿੰਘ ਕਸੇਲ, ਸ. ਜਸਵਿੰਦਰ ਸਿੰਘ ਹਿਸਟੋਰੀਅਨ, ਸ. ਸੁਵਰਨ ਸਿੰਘ ਵਿਰਕ, ਸੰਤ ਹਰਪਾਲ ਸਿੰਘ ਸੇਵਕ, ਸ. ਕਰਮਜੀਤ ਸਿੰਘ ਔਜਲਾ, ਸ. ਮਹਿੰਦਰ ਸਿੰਘ ਚੀਮਾ, ਬੀਬੀ ਕੁਲਵਿੰਦਰ ਕੌਰ ਮਿਨਹਾਸ, ਸ੍ਰੀ ਇੰਦਰਜੀਤ ਹਸਨਪੁਰੀ ਨੇ ਭਾਗ ਲੈਂਦਿਆਂ ਕਿਹਾ ਕਿ ਕਿਤਾਬ ਵਿਚ ਵਕਤੀ ਇਤਿਹਾਸਕਾਰਾਂ, ਲੇਖਕਾਂ

ਅਤੇ ਸਰਕਾਰੀ ਫਾਈਲਾਂ ਦੇ ਭਰਪੂਰ ਹਵਾਲੇ ਦਿੱਤੇ ਹਨ ਅਤੇ ਇਸ ਕਿਤਾਬ ਨੂੰ ਪੜ੍ਹਨ ਤੇ ਇਤਿਹਾਸ ਬਾਰੇ ਸਹੀ ਜਾਣਕਾਰੀ ਮਿਲਦੀ ਹੈ।

ਸਮਾਗਮ ਦਾ ਸੰਚਾਲਨ ਕਲਾ ਸਦਨ ਸ੍ਰੀ ਭੈਣੀ ਸਾਹਿਬ ਦੇ ਜ. ਸਕੱਤਰ ਸ. ਅਜੀਤ ਸਿੰਘ ਲਾਇਲ ਅਤੇ ਬੀਬੀ ਕੁਲਵਿੰਦਰ ਕੌਰ ਮਿਨਹਾਸ ਨੇ ਕੀਤਾ। ਇਨ੍ਹਾਂ ਤੋਂ ਇਲਾਵਾ ਇਸ ਸਮਾਗਮ ਵਿਚ ਸ. ਹੀਰਾ ਸਿੰਘ ਗਾਬੜੀਆ (ਪ੍ਰਧਾਨ ਜ਼ਿਲ੍ਹਾ ਅਕਾਲੀ ਜਥਾ), ਸ. ਸੁਰਿੰਦਰ ਸਿੰਘ ਨਾਮਧਾਰੀ ਸੂਬਾ ਹਰਭਜਨ ਸਿੰਘ ਜੀ, ਬੀਬੀ ਸੁਰਿੰਦਰ ਕੌਰ ਖਰਲ, ਬੀਬੀ ਸੁਖਜੀਤ ਕੌਰ, ਪ੍ਰੋ. ਗੁਰਭਜਨ ਗਿੱਲ, ਡਾ. ਐਸ. ਤਰਸੇਮ, ਡਾ. ਸਰੂਪ ਸਿੰਘ ਅਲੱਗ, ਬੀਬਾ ਕੁਲਵੰਤ, ਸ: ਐਨ. ਐਸ. ਨੰਦਾ, ਡਾ. ਗੁਲਜ਼ਾਰ ਪੰਧੇਰ, ਸ. ਗੁਰਮੁਖ ਸਿੰਘ, ਡਾ. ਧੀਮਾਨ, ਜਥੇ. ਜਗਦੇਵ ਸਿੰਘ ਗੋਹਲਵੜੀਆ, ਗਿਆਨੀ ਜੋਗਿੰਦਰ ਸਿੰਘ, ਸੂਬਾ ਬਲਵਿੰਦਰ ਸਿੰਘ, ਸਵਰਨਜੀਤ ਸਵੀ, ਸ. ਤੇਜ ਪ੍ਰਤਾਪ ਸੰਧੂ ਸਮੇਤ ਪਤਵੰਤੇ ਬੁੱਧੀਜੀਵੀ ਸ਼ਾਮਿਲ ਹੋਏ।

*ਬਲਵੀਰ ਸਿੰਘ ਨਾਮਧਾਰੀ*
*ਲੁਧਿਆਣਾ*

## ਅੰਮ੍ਰਿਤਸਰ ਵਿਖੇ ਸ਼ਹੀਦੀ ਨਗਰ ਕੀਰਤਨ

ਅੰਮ੍ਰਿਤਸਰ ਵਿਖੇ ਸ੍ਰੀ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਨੂੰ ਕਾਇਮ ਰੱਖਣ ਲਈ, ਗਊ-ਗ਼ਰੀਬ ਤੇ ਦੇਸ਼ ਦੀ ਆਜ਼ਾਦੀ ਲਈ ਕੁਰਬਾਨ ਹੋਣ ਵਾਲੇ ਨਾਮਧਾਰੀ ਸਿੰਘਾਂ ਦੀ ਯਾਦ ਵਿਚ, ੧੪ ਸਤੰਬਰ ੨੦੦੫ ਨੂੰ ਨਾਮਧਾਰੀ ਸੰਗਤ ਵੱਲੋਂ ਸ਼ਹੀਦੀ ਨਗਰ ਕੀਰਤਨ ਕੱਢਿਆ ਗਿਆ। ਚਾਰ ਨਾਮਧਾਰੀ ਦੇਸ਼-ਭਗਤਾਂ ਸੰਤ ਲਹਿਣਾ ਸਿੰਘ, ਸੰਤ ਬੀਹਲਾ ਸਿੰਘ, ਸੰਤ ਹਾਕਮ ਸਿੰਘ ਤੇ ਸੰਤ ਫਤਿਹ ਸਿੰਘ ਨੂੰ ਅੰਗ੍ਰੇਜ਼ ਸਰਕਾਰ ਨੇ ੧੫ ਸਤੰਬਰ ੧੮੭੧ ਨੂੰ ਅੰਗਰੇਜ਼ ਸਰਕਾਰ ਨੇ ਅੰਮ੍ਰਿਤਸਰ ਬੁੱਚੜਖਾਨੇ 'ਤੇ ਹਮਲਾ ਕਰ ਕੇ ਗਊਆਂ ਦੇ ਗੱਸੇ ਵੱਢ ਕੇ ਉਨ੍ਹਾਂ ਨੂੰ ਛੁਡਾਉਣ ਦੇ ਜੁਰਮ ਵਿਚ ਅੰਮ੍ਰਿਤਸਰ ਵਿਖੇ ਬੋਹੜ ਦੇ ਦਰਖਤ ਨਾਲ ਫਾਂਸੀ ਦੇ ਕੇ ਸ਼ਹੀਦ ਕੀਤਾ ਸੀ। ਇਸ ਸਥਾਨ 'ਤੇ ਐਸ ਵੇਲੇ ਨਾਮਧਾਰੀ ਸਹੀਦੀ ਸਮਾਰਕ ਬਣਿਆ ਹੋਇਆ ਹੈ। ਇਹ ਸ਼ਹੀਦ ਸਿੰਘ ਇਸ਼ਨਾਨ ਕਰ ਕੇ ਢੋਲਕੀ ਛੈਣਿਆਂ ਨਾਲ ਕੀਰਤਨ ਕਰਦੇ ਹੋਏ ਸ਼ਹੀਦ ਹੋਣ ਲਈ ਗਏ। ਇਨ੍ਹਾਂ ਨੇ ਰੇਸ਼ਮ ਦੀ ਰੱਸੀ ਦੇ ਫਾਂਸੀ ਦੇ ਫੰਦੇ ਆਪ ਆਪਣੇ ਗਲਾਂ 'ਚ ਪਾਏ। ਇਨ੍ਹਾਂ ਸ਼ਹੀਦ ਸਿੰਘਾਂ ਦੀ ਯਾਦ ਵਿਚ ਹਰ ਸਾਲ ਅੰਮ੍ਰਿਤਸਰ ਵਿਖੇ ੧੪ ਸਤੰਬਰ ਨੂੰ ਨਗਰ ਕੀਰਤਨ ਕੀਤਾ ਜਾਂਦਾ ਹੈ।

ਪਿਛਲੇ ਸਾਲ ਜਿਥੇ ਇਸ ਦਿਨ ਅੱਤ ਦੀ ਗਰਮੀ ਸੀ ਉਥੇ ਇਸ ਵਾਰ ਸਾਰਾ ਦਿਨ ਮੀਂਹ ਪੈਂਦਾ ਰਿਹਾ। ਸਾਰਾ ਪ੍ਰੋਗਰਾਮ ਮੀਂਹ ਵਿਚ ਹੀ ਚੱਲਿਆ। ਮੀਂਹ ਵਿਚ ਹੀ ਵੱਡੀ ਗਿਣਤੀ ਵਿਚ ਕਈ ਇਲਾਕਿਆਂ ਤੋਂ ਸੰਗਤ ਆਈ। ਅੰਮ੍ਰਿਤਸਰ ਦੀ ਸੰਗਤ ਅਤੇ ਬਾਹਰੋਂ ਆਈ ਸੰਗਤ ਨੇ ਢੋਲਕੀ ਛੈਣਿਆਂ ਨਾਲ ਕੀਰਤਨ ਕਰਦਿਆਂ ਨਗਰ ਕੀਰਤਨ ਕੱਢਿਆ। ਅੱਗੇ ਅੱਗੇ ਅੰਮ੍ਰਿਤਸਰ ਦੀ ਗੱਤਕਾ ਪਾਰਟੀ ਆਪਣਾ ਪ੍ਰਦਰਸ਼ਨ ਕਰਦੀ ਗਈ। ਰਸਤੇ 'ਚ ਕਈ ਥਾਵਾਂ 'ਤੇ ਸਵਾਗਤੀ ਗੇਟ ਲਗਾਏ ਗਏ ਸਨ।

ਨਗਰ ਕੀਰਤਨ ਤੋਂ ਪਹਿਲੋਂ ਸ਼ਹੀਦੀ ਸਮਾਰਕ ਵਿਖੇ ਹੋਏ ਪ੍ਰੋਗਰਾਮ ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਗੁਰੂ ਰਾਮ ਸਿੰਘ ਚੇਅਰ ਦੇ ਮੁਖੀ ਡਾ. ਜੋਗਿੰਦਰ ਸਿੰਘ ਉਚੇਚਿਆਂ ਪਧਾਰੇ। ਇਨ੍ਹਾਂ ਨੂੰ ਨਾਮਧਾਰੀ ਦਰਬਾਰ ਦੇ ਪ੍ਰਧਾਨ ਸ੍ਰੀ ਹਰਵਿੰਦਰ ਸਿੰਘ ਹੰਸਪਾਲ ਨੇ ਸਨਮਾਨਿਤ ਕੀਤਾ। ਦਿੱਲੀ ਤੋਂ ਸੰਤ ਤਾਰਾ ਸਿੰਘ ਅਨਜਾਣ ਤੇ ਸ. ਜਸਵਿੰਦਰ ਸਿੰਘ ਵੀ ਆਏ ਸਨ।

ਇਸ ਸਾਰੇ ਪ੍ਰੋਗਰਾਮ ਵਿਚ ਸਟੇਜ ਸੰਚਾਲਕ ਸਨ—ਸ: ਰਵਿੰਦਰ ਸਿੰਘ ਜੌਹਲ ਤੇ ਬੁਲਾਰੇ ਸਨ—ਸਰਵ ਸ੍ਰੀ ਹਰਵਿੰਦਰ ਸਿੰਘ ਹੰਸਪਾਲ, ਡਾ. ਜੋਗਿੰਦਰ ਸਿੰਘ, ਜਸਵਿੰਦਰ ਸਿੰਘ ਹਿਸਟੋਰੀਅਨ, ਸ. ਮਨਿੰਦਰ ਸਿੰਘ (ਸ਼ਹੀਦ ਊਧਮ ਸਿੰਘ ਫਾਊਂਡੇਸ਼ਨ ਤੋਂ ਕੰਬੋਜ ਬਰਾਦਰੀ ਦੇ ਪ੍ਰਧਾਨ), ਸੰਤ ਦਲੀਪ ਸਿੰਘ ਨਾਮਧਾਰੀ ਲੁਧਿਆਣਾ, ਸੂਬਾ ਹਰਭਜਨ ਸਿੰਘ ਲੁਧਿਆਣਾ, ਸੂਬਾ ਸੁਰਿੰਦਰ ਕੌਰ ਖਰਲ, ਸ. ਰਣਜੀਤ ਸਿੰਘ ਪ੍ਰਧਾਨ ਨਾਮਧਾਰੀ ਸੰਗਤ ਅੰਮ੍ਰਿਤਸਰ, ਸੰਤ ਬਲਦੇਵ ਸਿੰਘ ਸਾਬਕਾ ਪ੍ਰਧਾਨ, ਸੂਬਾ ਅਜੀਤ ਸਿੰਘ ਬਟਾਲਾ ਆਦਿਕ। ਅੰਮ੍ਰਿਤਸਰ ਦੇ ਸੰਤ ਸਵਰਨ ਸਿੰਘ ਵੇਰਕਾ ਦੇ ਦੋਹਤਾ ਤੇ ਦੋਹਤੀ ਨੇ ਕਵਿਤਾ ਪੜ੍ਹੀ। ਬਾਬਾ ਛਿੰਦਾ ਜੀ, ਜਥੇਦਾਰ ਸੁਦਰਸ਼ਨ ਸਿੰਘ ਤੇ ਹੋਰ ਕਈ ਜਥੇਦਾਰਾਂ ਨੇ ਦੀਵਾਨ ਲਾਏ। ਕਵੀਸ਼ਰੀ ਵੀ ਪੇਸ਼ ਕੀਤੀ ਗਈ।

ਸ਼ਹੀਦ ਬੀਹਲਾ ਸਿੰਘ ਨਾਰਲੀ ਦੇ ਪਰਿਵਾਰ ਵਿਚੋਂ ਹੈਬੋਵਾਲ (ਲੁਧਿਆਣਾ) ਤੋਂ ਕਰੀਬ ੨੧ ਜਣੇ ਪਹਿਲੀ ਵਾਰ ਆਏ। ਸੂਬਾ ਸੁਰਿੰਦਰ ਕੌਰ ਖਰਲ ਨੇ ਇਨ੍ਹਾਂ ਸਾਰਿਆਂ ਬਾਰੇ ਜਾਣਕਾਰੀ ਦਿੱਤੀ। ਇਹ ਇਕੀ ਸਰੀਰ ਸਨ— ਸਰਵ ਸ੍ਰੀ ਗੁਰਮੇਲ ਸਿੰਘ, ਕਾਬਲ ਸਿੰਘ, ਕਸ਼ਮੀਰ ਸਿੰਘ, ਸੁਰਿੰਦਰ ਸਿੰਘ, ਜਗੀਰ ਸਿੰਘ, ਜੈਮਲ ਸਿੰਘ, ਦਿਲਬਾਗ ਸਿੰਘ, ਬਲਦੇਵ ਸਿੰਘ, ਸਤਨਾਮ ਸਿੰਘ, ਅਮਰ ਕੌਰ, ਰਮਨਦੀਪ ਕੌਰ, ਕੁਲਦੀਪ ਕੌਰ, ਪ੍ਰਕਾਸ਼ ਕੌਰ, ਹਰਜਿੰਦਰ ਕੌਰ, ਪਰਮਜੀਤ ਕੌਰ, ਅਮਨ ਕੌਰ, ਹਰਪ੍ਰੀਤ ਕੌਰ, ਨਿੰਮੋ, ਪਾਲੋ, ਕਾਕਾ ਤੇ

ਗੁੱਡੀ। ਇਨ੍ਹਾਂ ਨੂੰ ਸੂਬਾ ਮੋਹਕਮ ਸਿੰਘ ਅੰਮ੍ਰਿਤਸਰ ਅਤੇ ਸੂਬਾ ਸੁਰਿੰਦਰ ਕੌਰ ਖਰਲ, ਰੋਪੜ ਨੇ ਸਨਮਾਨਿਤ ਕੀਤਾ।

ਨਗਰ ਕੀਰਤਨ ਚਲਦਿਆਂ ਰਸਤੇ 'ਚ ਅੰਮ੍ਰਿਤਸਰ ਕਾਂਗਰਸ ਕਮੇਟੀ ਦੇ ਸ਼ਹਿਰੀ ਪ੍ਰਧਾਨ ਸ੍ਰੀ ਜੋਗਿੰਦਰਪਾਲ ਜੀ ਢੀਂਗਰਾ ਨੇ ਸੂਬਾ ਸੁਰਿੰਦਰ ਕੌਰ ਖਰਲ, ਸੂਬਾ ਬਲਵਿੰਦਰ ਸਿੰਘ ਝੱਲ ਤੇ ਸੂਬਾ ਮੋਹਕਮ ਸਿੰਘ ਅੰਮ੍ਰਿਤਸਰ ਦਾ ਸਨਮਾਨ ਕੀਤਾ।

ਸ੍ਰੀ ਹਰੀਮੰਦਿਰ ਸਾਹਿਬ ਦੇ ਬਾਹਰ ਬਾਬਾ ਛਿੰਦਾ ਜੀ ਨੇ ਦੀਵਾਨ ਲਗਾਇਆ। ਇਥੇ ਸ. ਵੀਰ ਸਿੰਘ ਲੋਪੋਕੇ ਐਮ. ਐਲ. ਏ, ਸ. ਸੁਰਿੰਦਰ ਸਿੰਘ ਸ਼ਾਹੀ ਮੈਂਬਰ ਵਰਕਿੰਗ ਕਮੇਟੀ ਪੰਜਾਬ ਬੀ. ਜੇ. ਪੀ. ਅਤੇ ਸ. ਰਾਜਿੰਦਰ ਸਿੰਘ ਮਹਿਤਾ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਨ੍ਹਾਂ ਨਾਮਧਾਰੀਆਂ ਸੰਗਤਾਂ ਦਾ ਸਨਮਾਨ ਕੀਤਾ।

ਸਰਵ ਸ੍ਰੀ ਸੂਬਾ ਬਲਵਿੰਦਰ ਸਿੰਘ ਝੱਲ, ਸੂਬਾ ਸੁਰਿੰਦਰ ਕੌਰ ਖਰਲ, ਸੂਬਾ ਅਮਰੀਕ ਸਿੰਘ ਪਟਿਆਲਾ, ਸੂਬਾ ਸੁਖਵਿੰਦਰ ਸਿੰਘ ਕਰਤਾਰਪੁਰ, ਸੂਬਾ ਅਜੀਤ ਸਿੰਘ ਬਟਾਲਾ, ਸੂਬਾ ਮੋਹਕਮ ਸਿੰਘ ਅੰਮ੍ਰਿਤਸਰ, ਪ੍ਰਧਾਨ ਜੋਗਿੰਦਰ ਸਿੰਘ ਅੰਮ੍ਰਿਤਸਰ, ਪ੍ਰਧਾਨ ਰਣਜੀਤ ਸਿੰਘ ਅੰਮ੍ਰਿਤਸਰ, ਸਾਬਕਾ ਪ੍ਰਧਾਨ ਬਲਦੇਵ ਸਿੰਘ ਅੰਮ੍ਰਿਤਸਰ, ਸ: ਓਂਕਾਰ ਸਿੰਘ ਇੰਡਸਟਰੀਜ਼ ਅਤੇ ਬੀਬੀ ਸੁਖਜੀਤ ਕੌਰ ਲੁਧਿਆਣਾ। ਬੀਬੀ ਅਮਰਜੀਤ ਕੌਰ ਵੀ ਲੁਧਿਆਣੇ ਤੋਂ ਆਏ ਹੋਏ ਸਨ। ਜਲੰਧਰ ਤੋਂ ਪ੍ਰਧਾਨ ਸੁਰਜੀਤ ਸਿੰਘ ਸੰਗਤ ਸਹਿਤ ਨਗਰ ਕੀਰਤਨ ਵਿਚ ਸ਼ਾਮਿਲ ਹੋਏ।

## ਲੰਬੜਦਾਰ ਮੁਖਤਿਆਰ ਸਿੰਘ ਬੱਚੀਵਿੰਡੀਆ ਨਹੀਂ ਰਹੇ

ਸਿਰਸਾ: ੬ ਅਕਤੂਬਰ ੦੫ ਇਥੋਂ ੩੫ ਕਿਲੋਮੀਟਰ ਦੂਰ ਸੰਤ ਨਗਰ ਦੀ ਜੂਹ ਵਿਚ ਪਿੰਡ ਖੂਹ ਅੰਮ੍ਰਿਤਸਰੀਆਂ ਵਿਚ ਲੰਬੜਦਾਰ ਮੁਖਤਿਆਰ ਸਿੰਘ ਬੱਚੀਵਿੰਡੀਏ ਨਮਿਤ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਭੋਗ ਦੀ ਰਸਮ ਅਦਾ ਕੀਤੀ ਗਈ। ਉਨ੍ਹਾਂ ਦਾ ੨੭ ਸਤੰਬਰ ਨੂੰ ਨਿਧਨ ਹੋ ਗਿਆ ਸੀ। ਲੰਬੜਦਾਰ ਜੀ ਇਲਾਕਾ ਜੀਵਨ ਨਗਰ ਹੀ ਨਹੀਂ ਸਗੋਂ ਜ਼ਿਲ੍ਹਾ ਸਿਰਸਾ ਦੀ ਇਕ ਜਾਣੀ ਮਾਣੀ ਸਮਾਜਿਕ ਹਸਤੀ ਸਨ। ਉਨ੍ਹਾਂ ਦੇ ਪਿਤਾ ਗੋਪਾਲ ਸਿੰਘ ਅਤੇ ਉਨ੍ਹਾਂ ਦੇ ਦੋ ਭਾਈ ਪਾਲਾ ਸਿੰਘ ਅਤੇ ਸੁਰਜਨ ਸਿੰਘ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬੜੇ ਸਿਦਕੀ ਸਿੱਖ ਸਨ। ਲੰਬੜਦਾਰ ਜੀ ਮਜ਼ਦੂਰਾਂ ਕਿਸਾਨਾਂ ਦੇ ਅੰਦੋਲਨਾਂ ਵਿਚ, ਹਰਿਆਣਾ ਵਿਚ ਪੰਜਾਬੀ ਭਾਸ਼ਾ ਦੇ ਸਥਾਨ ਲਈ ਅਤੇ ਹਰਿਆਣਾ ਦੇ ਸਿੱਖਾਂ ਲਈ ਵੱਖਰੀ ਗੁਰਦੁਆਰਾ ਕਮੇਟੀ ਬਨਾਉਣ ਲਈ ਵੀ ਸੰਘਰਸ਼ਸ਼ੀਲ ਸਨ। ਭੋਗ ਮੌਕੇ ਇਕ ਵੱਡਾ ਸ਼ਰਧਾਂਜਲੀ ਸਮਾਗਮ ਹੋਇਆ ਜਿਸ ਨੂੰ ਕਾਂਗਰਸ ਨੇਤਾ ਓਮ ਪ੍ਰਕਾਸ਼ ਕੇਹਰਵਾਲਾ, ਕਮਿਊਨਿਸਟ ਨੇਤਾ ਸੁਰਜੀਤ ਸਿੰਘ ਐਲਨਾਬਾਦ, ਲੋਕ ਦਲ ਨੇਤਾ ਕਸ਼ਮੀਰ ਸਿੰਘ ਕਰੀਵਾਲਾ, ਸਾਬਕਾ ਚੇਅਰਮੈਨ ਹਰਮੀਤ ਸਿੰਘ, ਪੰਜਾਬ ਕਾਨੂੰਗੋ ਐਸੋਸੀਏਸ਼ਨ ਦੇ ਪ੍ਰਧਾਨ ਗੁਰਦੀਪ ਸਿੰਘ, ਮਾ. ਅਮਰੀਕ ਸਿੰਘ, ਰਿਛਪਾਲ ਸਿੰਘ ਪੰਨੂੰ, ਜਥੇਦਾਰ ਪੰਜਾਬ ਸਿੰਘ, ਜਥੇਦਾਰ ਗੁਰਬਚਨ ਸਿੰਘ, ਜਥੇਦਾਰ ਗੁਰਤੇਜ ਸਿੰਘ ਮਾਨ, ਭਜਨ ਸਿੰਘ ਮੱਧ ਪ੍ਰਦੇਸ਼ ਆਦਿ ਨੇ ਸੰਬੋਧਤ ਕੀਤਾ। ਮੰਚ ਸੰਚਾਲਨ ਸੁਵਰਨ ਸਿੰਘ ਵਿਰਕ ਨੇ ਕੀਤਾ। ਲੰਬੜਦਾਰ ਜੀ ਲੋਕ ਪੰਚਾਇਤ ਜ਼ਿਲ੍ਹਾ ਸਿਰਸਾ ਦੇ ਜਨਰਲ ਸਕੱਤਰ ਸਨ। ਇਸ ਮੌਕੇ ਲੋਕ ਪੰਚਾਇਤ ਦੇ ਜ਼ਿਲ੍ਹਾ ਪੱਧਰ ਦੇ ਆਗੂ ਜਸਵੰਤ ਸਿੰਘ ਜੋਸ਼, ਮਾ. ਸੰਪੂਰਨ ਸਿੰਘ, ਸਰਦੂਲ ਸਿੰਘ ਸਰਪੰਚ ਕੋਟਲੀ, ਓਟੂ ਝੀਲ ਨਿਰਮਾਣ ਸੰਮਤੀ ਦੇ ਕਨਵੀਨਰ ਜਰਨੈਲ ਸਿੰਘ ਬਰਾੜ, ਹਰਿਆਣਾ ਕਨਫੈਡ ਦੇ ਪੂਰਵ ਚੇਅਰਮੈਨ ਮਲਕੀਤ ਸਿੰਘ ਖੋਸਾ, ਐਲਨਾਬਾਦ ਨਗਰ ਪਾਲਿਕਾ ਦੇ ਸਾਬਕਾ ਪ੍ਰਧਾਨ ਕਮਲੇਸ਼ ਸ਼ਰਮਾ, ਚੌ. ਕਨੀਰਾਮ ਸਾਹੂ, ਗੁਰਜੀਤ ਸਿੰਘ ਮਾਨ, ਬਲੀ ਸਿੰਘ ਗੋਰਾਇਆ, ਸਤਪਾਲ ਸਿੰਘ ਸਕੱਤਰ ਲੋਕ ਪੰਚਾਇਤ, ਭਗਵਾਨ ਸਿੰਘ ਚੱਠਾ, ਮਹਿੰਦਰ ਸਿੰਘ ਖਾਜਾ ਖੇੜਾ, ਸਿਰਸਾ ਬਲਾਕ ਸਮਿਤੀ ਦੇ ਸਾਬਕਾ ਮੀਤ ਪ੍ਰਧਾਨ ਬਲਦੇਵ ਸਿੰਘ ਬੱਬੂ ਆਦਿ ਵੀ ਹਾਜ਼ਰ ਸਨ। ਲੰਬੜਦਾਰ ਜੀ ਦੇ ਸੁਯੋਗ ਸਪੁੱਤਰ ਤੇ ਕਾਂਗਰਸ ਨੇਤਾ ਸਰਦੂਲ ਸਿੰਘ ਨੇ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ ਅਤੇ ਅੱਗੇ ਤੋਂ ਸਾਮਾਜਿਕ ਕੁਰੀਤੀਆਂ ਘਟਾਉਣ ਦਾ ਪ੍ਰਣ ਵੀ ਕੀਤਾ। ਲੰਬੜਦਾਰ ਜੀ ਵਰਿਆਮ ਦੇ ਬੜੇ ਸੂਝਵਾਨ ਪਾਠਕ ਸਨ ਅਤੇ ਜਪ ਪ੍ਰਯੋਗ ਦੀਆਂ ਰਿਪੋਰਟਾਂ ਜੋ ਖੂਹ ਤੇ ਕਰਦੇ ਸਨ ਵਰਿਆਮ ਨੂੰ ਭੇਜਦੇ ਰਹਿੰਦੇ ਸਨ।

## *ਪੁਸਤਕ ਰਿਵੀਊ*

| | |
|---|---|
| ਪੁਸਤਕ ਦਾ ਨਾਂ | : ਮੈਂ ਸਾਂ ਜੱਜ ਦਾ ਅਰਦਲੀ |
| ਲੇਖਕ | : ਨਿੰਦਰ ਘੁਗਿਆਣਵੀ |
| ਪ੍ਰਕਾਸ਼ਕ | : ਚੇਤਨਾ ਪ੍ਰਕਾਸ਼ਨ ਲੁਧਿਆਣਾ |
| ਪੰਨੇ | : ੧੧੨, |
| ਮੁੱਲ | : ੬੦ ਰੁਪੈ, |

'ਮੈਂ ਸਾਂ ਜੱਜ ਦਾ ਅਰਦਲੀ' ਨਿੰਦਰ ਘੁਗਿਆਣਵੀ ਦੀ ਬਹੁ-ਚਰਚਿਤ ਅਤੇ ਪ੍ਰਸਿੱਧ ਹੋਈ ਪੁਸਤਕ ਹੈ, ਜਿਸ ਵਿੱਚ ਲੇਖਕ ਨੇ ਜੱਜਾਂ ਪਾਸ ਅਰਦਲੀ ਵਜੋਂ ਨੌਕਰੀ ਕਰਦਿਆਂ

ਵੱਖ-ਵੱਖ ਸਮੇਂ ਹੰਢਾਏ। ਆਪਣੇ ਪਲਾਂ ਨੂੰ ਸਕਾਰਆਤਮਿਕ ਰੂਪ ਵਿਚ ਪੇਸ਼ ਕੀਤਾ ਹੈ। ਇਸ ਪੁਸਤਕ ਦਾ ਹਾਲ ਹੀ ਵਿੱਚ ਚੇਤਨਾ ਪ੍ਰਕਾਸ਼ਨ ਵਲੋਂ ਤੀਜਾ ਐਡੀਸ਼ਨ ਪ੍ਰਕਾਸ਼ਿਤ ਕੀਤਾ ਗਿਆ ਹੈ। ਇਸ ਪੁਸਤਕ ਉੱਪਰ 'ਏਸ਼ੀਅਨ ਬ੍ਰਾਡਕਾਸਟਿੰਗ ਕਾਰਪੋਰੇਸ਼ਨ ਟੋਰਾਂਟੋ' ਵਲੋਂ ਰੇਡੀਉ ਨਾਟਕ ਵੀ ਬਣਾਇਆ ਗਿਆ ਹੈ ਅਤੇ ਟੈਲੀ ਫਿਲਮ ਵੀ ਬਣ ਰਹੀ ਹੈ, ਇਸ ਦਾ ਅਨੁਵਾਦ ਹਿੰਦੀ ਵਿੱਚ ਵੀ ਹੋ ਚੁੱਕਾ ਹੈ ਤੇ ਅੰਗਰੇਜ਼ੀ ਵਿਚ ਛਪਵਾਈ ਅਧੀਨ ਹੈ। ਪੰਜਾਬੀ ਯੂਨੀਵਰਸਿਟੀ ਦੇ ਐਮ. ਏ ਦੇ ਵਿਦਿਆਰਥੀ ਵਲੋਂ ਟਰਮ ਪੇਪਰ ਵੀ ਲਿਖਿਆ ਗਿਆ ਹੈ।

ਨਿੰਦਰ ਘੁਗਿਆਣਵੀ ਇਸ ਪੁਸਤਕ ਨੂੰ ਲਿਖਣ ਸਮੇਂ ਸਾਹਿਤਕ ਹਲਕਿਆਂ ਵਿਚ ਇਕਦਮ ਮੌਲਿਕ ਕਲਮਕਾਰ ਵਜੋਂ ਪ੍ਰਚੱਲਿਤ ਹੋ ਗਿਆ। ਕਿਤਾਬੀ ਰੂਪ ਤੋਂ ਇਲਾਵਾ ਪੰਜਾਬੀ ਟ੍ਰਿਬਿਊਨ, ਪੰਜਾਬ ਟਾਈਮਜ਼ ਤੇ ਵੀਕਲੀ ਅਜੀਤ ਰਾਹੀਂ ਇਹ ਪੁਸਤਕ ਲੜੀਵਾਰ ਛਪ ਜਾਣ ਕਾਰਨ ਦੇਸ਼ਾਂ-ਬਦੇਸ਼ਾਂ ਵਿੱਚ ਵੀ ਹਰਮਨ-ਪਿਆਰੀ ਹੋਣ ਵਿਚ ਕਾਮਯਾਬ ਰਹੀ।

ਨਿੰਦਰ ਘੁਗਿਆਣਵੀ ਨੇ ਸੌਖੀ ਤੇ ਸਰਲ ਭਾਸ਼ਾ ਵਿੱਚ ਕਹਾਣੀ ਨੂੰ ਯਥਾਰਥਕ ਰੂਪ ਪੇਸ਼ ਕਰਦਿਆਂ, ਜੱਜਾਂ ਦੀਆਂ ਕੋਠੀਆਂ ਵਿੱਚ ਤੇ ਕਚਹਿਰੀਆਂ ਦੇ ਬੂਹਿਆਂ ਅੱਗੇ 'ਹਾਜ਼ਿਰ ਹੋ' ਦੀਆਂ ਆਵਾਜ਼ਾਂ ਲਗਾਉਂਦਿਆਂ ਬੜੇ ਹੀ ਸੂਖ਼ਮ ਪਲਾਂ ਨੂੰ ਪਕੜਿਆ ਤੇ ਕਲਮਬੰਦ ਕਰ ਲਿਆ। ਪੰਜਾਬੀ ਸਾਹਿਤ ਵਿੱਚ ਇਹ ਨਿਵੇਕਲਾ ਤਜਰਬਾ ਕਰਨ ਵਾਲਾ ਲੇਖਕ ਇਸ ਗੱਲੋਂ ਵੀ ਵਡਿਆਈ ਦਾ ਹੱਕਦਾਰ ਬਣ ਗਿਆ ਕਿਉਂਕਿ; ਇੱਕ ਅਰਦਲੀ ਨੇ ਸਾਹਿਤਕ ਪੁਸਤਕ ਲਿਖ ਕੇ ਕਮਾਲ ਦਾ ਕਰਤੱਬ ਕਰ ਦਿਖਾਇਆ ਅਤੇ ਉਸਨੂੰ ਲੋਕਾਂ ਨੇ ਪਸੰਦ ਵੀ ਕੀਤਾ।

ਪੁਸਤਕ ਦਾ ਮੁੱਖ-ਬੰਦ ਪ੍ਰਸਿੱਧ ਲੇਖਕ ਸ੍ਰੀ ਗੁਰਬਚਨ ਸਿੰਘ ਭੁੱਲਰ ਨੇ ਲਿਖਿਆ। ਇਸ ਤੋਂ ਇਲਾਵਾ ਇਸ ਪੁਸਤਕ ਵਿੱਚ ਉੱਘੇ ਵਿਦਵਾਨ ਪ੍ਰੋ. ਪਿਆਰਾ ਸਿੰਘ ਭੋਗਲ, ਜਗਜੀਤ ਸਿੰਘ ਆਨੰਦ, ਪ੍ਰੋ. ਕਿਰਪਾਲ ਸਿੰਘ ਕਸੇਲ, ਨਰਿੰਜਨ ਤਸਨੀਮ, ਕਰਤਾਰ ਸਿੰਘ ਦੁੱਗਲ, ਗੁਲਜ਼ਾਰ ਸੰਧੂ, ਮੋਹਨ ਭੰਡਾਰੀ, ਡਾ. ਰਤਨ ਸਿੰਘ ਜੱਗੀ, ਸੰਤੋਖ ਸਿੰਘ ਧੀਰ, ਪ੍ਰਮਿੰਦਰਜੀਤ ਜਿਹੇ ਸਿਰਮੌਰ ਸਾਹਿਤਕਾਰਾਂ ਦੀਆਂ ਉਤਸ਼ਾਹਜਨਕ ਟਿਪਣੀਆਂ ਤੇ ਲੇਖਾਂ ਨੂੰ ਸ਼ਾਮਿਲ ਕੀਤਾ ਗਿਆ ਹੈ।

ਪੁਸਤਕ ਦਾ ਤੀਜਾ ਐਡੀਸ਼ਨ ਛਪਣ ਉਤੇ ਜਿਥੇ ਨਿੰਦਰ ਘੁਗਿਆਣਵੀ ਵਧਾਈ ਦਾ ਪਾਤਰ ਹੈ, ਉਥੇ ਚੇਤਨਾ ਪ੍ਰਕਾਸ਼ਨ ਸ਼ਲਾਘਾ ਦਾ ਪਾਤਰ ਹੈ।

—ਪਰਮਿੰਦਰ ਟਿਵਾਣਾ
੪੯੭, ਆਨੰਦ ਨਗਰ-ਏ ਪਟਿਆਲਾ

## ਜੱਪ ਪ੍ਰਯੋਗ ਮੇਲੇ ਤੇ ਕਵੀ ਦਰਬਾਰ

ਸ੍ਰੀ ਭੈਣੀ ਸਾਹਿਬ ੧੫ ਅਕਤੂਬਰ ਸ਼ਾਮ ਨੂੰ ਸ੍ਰੀ ਭੈਣੀ ਸਾਹਿਬ ਜੱਪ ਪ੍ਰਯੋਗ ਮੇਲੇ ਦੌਰਾਨ ਮੁਖ ਸਟੇਜ ਤੇ ਇਕ ਵਿਸ਼ਾਲ ਕਵੀ ਦਰਬਾਰ ਸ. ਜਗਦੀਸ਼ ਸਿੰਘ ਵਰਿਆਮ ਅਤੇ ਸ. ਸੁਵਰਨ ਸਿੰਘ ਵਿਰਕ ਦੀ ਪ੍ਰਧਾਨਗੀ ਵਿਚ ਅਤੇ ਸੂਬਾ ਬਲਵਿੰਦਰ ਸਿੰਘ ਝਲ ਦੇ ਸਟੇਜ ਸੰਚਾਲਨ ਵਿਚ ਹੋਇਆ। ਸ੍ਰੀ ਜੀਵਨ ਨਗਰ ਅਤੇ ਸ੍ਰੀ ਭੈਣੀ ਸਾਹਿਬ ਦੀਆਂ ਸਾਹਿਤ ਸਭਾਵਾਂ ਦੇ ਕਵੀਆਂ ਅਤੇ ਹੋਰ ਕਵੀ ਹਸਤੀਆਂ ਨੇ ਤਿੰਨ ਘੰਟੇ ਸੰਗਤਾਂ ਨੂੰ ਮੰਤਰ ਮੁਗਧ ਕਰੀ ਰਖਿਆ। ਇਸ ਕਵੀ ਦਰਬਾਰ ਵਿਚ ਬਹੁਤੇ ਕਵੀਆਂ ਨੇ ਮਿਥੀ ਸਮੱਸਿਆ ਤੇ ਕਵਿਤਾਵਾਂ ਪੜੀਆਂ। "ਬਚ ਕੇ ਕੁਰੀਤੀਆਂ ਤੋਂ ਰਹਿਣ ਸਾਨੂੰ ਚਾਹੀਦਾ" ਮੁਖ ਸਮੱਸਿਆ ਸੀ। ਕੁਝ ਸਮੱਸਿਆ ਬਾਹਰੀਆਂ ਵੀ ਚੰਗੀਆਂ ਕਵਿਤਾਵਾਂ ਪੜ੍ਹੀਆਂ ਗਈਆਂ। ਇਸ ਕਵੀ ਦਰਬਾਰ ਵਿਚ ਕੁਲਦੀਪ ਸਿੰਘ ਦੀਪ, ਹਰਭਜਨ ਸਿੰਘ ਰਾਜਾ, ਪੂਰਨ ਸਿੰਘ ਨਰਾਲਾ, ਸਵਰਨ ਸਿੰਘ ਬਾਜਵਾ, ਜਸਵੰਤ ਸਿੰਘ ਜੱਸ, ਬੀਬੀ ਰਨਬੀਰ ਕੌਰ ਸੰਤ ਨਗਰ, ਹਰਭਜਨ ਸਿੰਘ ਪਰਵਾਨਾ, (ਬਿਨਾ ਗੁਰੂ ਨਹੀਂ ਬੇੜਾ ਪਾਰ ਹੋਣਾ) ਸਵਰਨ ਸਿੰਘ ਚੀਮਾ, ਸੂਬਾ ਅਮਰੀਕ ਸਿੰਘ, ਰਣਧੀਰ ਸਿੰਘ ਧੀਰਾ, ਜੁਗਿੰਦਰ ਸਿੰਘ ਕੰਗ, ਪ੍ਰਕਾਸ਼ ਰਾਏਸਰੀ, ਤਰਲੋਕ ਸਿੰਘ ਦੀਵਾਨਾ, ਗੁਰਮੇਲ ਹੰਸ, ਸੂਬਾ ਸੁਰਿਦਰ ਕੌਰ ਖਰਲ, ਗੁਰਦਿਆਲ ਸਿੰਘ ਪ੍ਰੀਤ, ਮਾਸਟਰ ਅਮਰੀਕ ਸਿੰਘ, ਬਲਬੀਰ ਸਿੰਘ ਢਿਲੋਂ, ਕਰਨੈਲ ਸਿੰਘ ਅਸਪਾਲ, ਕਮਾਲ ਸਿੰਘ ਕਮਾਲ, ਗੁਰਸੇਵ ਸਿੰਘ, ਗਿਆਨ ਕੌਰ ਜਮਨਾ ਨਗਰ, ਸਾਧੂ ਸਿੰਘ ਕਿਸਾਨ, ਸੁਵਰਨ ਸਿੰਘ ਵਿਰਕ, ਸੁਰਿਦਰ ਕੌਰ ਦਿਲੀ, ਸੂਬਾ ਬਲਵਿੰਦਰ ਸਿੰਘ ਝੱਲ, ਸਤਵੰਤ ਕੌਰ ਮਠਾੜੂ ਆਦਿ ਨੇ ਆਪਣੀਆਂ ਆਪਣੀਆਂ ਕਵਿਤਾਵਾਂ ਸੁਣਾਈਆਂ ਅਤੇ ਸੰਗਤ ਤੋਂ ਪਰਸੰਸਾ ਪ੍ਰਾਪਤ ਕੀਤੀ।

ਸਵੇਰੇ ਦੁਪਹਿਰ ਵੇਲੇ ਵੀ ਮੁਖ ਦੀਵਾਨ ਵਿਚ ਪ੍ਰਸਿਧ ਕਵੀ ਅਤੇ ਹਾਸਰਸ ਦੇ ਹਰਮਨ ਪਿਆਰੇ ਸ਼ਾਇਰ ਸ. ਚੰਨਣ ਸਿੰਘ ਚਮਨ ਹਰ ਗੋਬਿੰਦਪੁਰੀ ਨੇ ਆਪਣੀਆਂ ਪਿਆਰੀਆਂ ਕਵਿਤਾਵਾਂ ਨਾਲ ਸਮਾਂ ਬੰਨਿਆ ਅਤੇ ਪ੍ਰਸਿਧ ਗਜ਼ਲੋਗ ਜਸਵੰਤ ਜ਼ਫ਼ਰ ਨੇ ਵੀ ਆਪਣੀਆਂ ਚੋਣਵੀਆਂ ਰਚਨਾਵਾਂ ਸੰਗਤਾਂ ਨਾਲ ਸਾਂਝੀਆਂ ਕੀਤੀਆਂ।

# ਪ੍ਰਤੀਕਿਰਿਆ

ਵਰਿਆਮ ਦਾ ਅਕਤੂਬਰ ਅੰਕ ਮਿਲਿਆ ਸੁਭਾਵਿਕ ਉਤਸੁਕਤਾ ਨਾਲ ਪਹਿਲਾਂ ਪੁਸਤਕ ਚਰਚਾ - ਸਾਕਾ ਮਲੇਰ ਕੋਟਲਾ—ਪੁਸਤਕ ਬਾਰੇ ਸੰਪਾਦਕੀ ਛੁਹ ਨਾਲ ਪ੍ਰਕਾਸ਼ਿਤ ਹੋਈ ਦੇਖੀ। ਅੱਜ ਸੱਤ ਅਕਤੂਬਰ ਪ੍ਰੋ. ਮਲਵਿੰਦਰ ਸਿੰਘ ਵੜੈਚ ਜੀ ਦਾ ਫੋਨ ਆਇਆ ਤੇ ਉਨ੍ਹਾਂ ਨੇ ਵੀਹ ਮਿੰਟ ਦੀ ਟੈਲੀਫੂਨ ਵਾਰਤਾ ਨਾਲ ਨਿਜੀ ਸੰਪਰਕ ਸਾਧ ਕੇ ਨਿਵਾਜਿਆ। ਉਨ੍ਹਾਂ ਨੇ ਉਚੇਚਾ ਟੈਲੀਫੂਨ ਕਰ ਕੇ ਉਚੇਚਾ ਧੰਨਵਾਦ ਦਿੱਤਾ ਹੈ ਕਿ ਵਰਿਆਮ ਦੇ ਸਤੰਬਰ ਅੰਕ ਵਿਚ ਨਾਮਧਾਰੀ ਸ਼ਹੀਦਾਂ ਬਾਰੇ ਮੇਰੇ ਵੱਲੋਂ ਉਨ੍ਹਾਂ ਵੱਲੋਂ ਪ੍ਰਕਾਸ਼ਿਤ ਦਸਤਾਵੇਜ਼ੀ ਲਿਸਟ ਅਤੇ ਸੂਬਾ ਸੁਰਿੰਦਰ ਕੌਰ ਖਰਲ ਵਲੋਂ ਬਸੰਤ ਨੰਬਰ ਵਿਚ ਛਪਾਈ ਲਿਸਟ ਦੇ ਤੁਲਨਾਤਮਕ ਅਧਿਐਨ ਅਤੇ ਸਮਾਨਤਾਵਾਂ ਅਤੇ ਅਸਮਾਨਤਾਵਾਂ ਦੇ ਵੇਰਵੇ ਵਿਚਾਰ ਛਪਵਾਏ ਗਏ ਸੀ। ਉਨ੍ਹਾਂ ਜ਼ਿਕਰ ਕੀਤਾ ਅਕਤੂਬਰ ਅੰਕ ਵਿਚ ਵੀ ਪੁਸਤਕ ਮਲੇਰਕੋਟਲਾ ਦੀ ਚਰਚਾ ਦੇ ਆਖੀਰ ਵਿਚ ਵੜੈਚ ਜੀ ਦਾ ਅਜਿਹਾ ਜ਼ਿਕਰ ਕਰ ਕੇ ਸ਼ਹੀਦਾਂ ਦੇ ਨਾਮਾਂ ਬਾਰੇ ਵਾਸਤਵਿਕ ਜਾਣਕਾਰੀ ਪ੍ਰਾਪਤ ਹੋਣ ਦਾ ਧੰਨਵਾਦ ਕੀਤਾ ਗਿਆ ਹੈ। ਇਹ ਦੋਹਾਂ ਸੰਦਰਭਾਂ ਦੇ ਮੱਦੇਨਜ਼ਰ ਉਨ੍ਹਾਂ ਦਾ ਨਿਜੀ ਤੌਰ ਤੇ ਸੰਪਰਕ ਕਰਨ ਦੀ ਪਹਿਲ ਕਰਨਾ ਮੇਰੇ ਲਈ ਬੜਾ ਉਤਸਾਹ-ਵਰਧੱਕ ਹੈ ਅਤੇ ਉਨ੍ਹਾਂ ਦੀ ਉਦਾਰ ਤੇ ਅਨੁਭਵੀ ਜੀਵਨ ਸ਼ੈਲੀ ਦਾ ਪਰਿਚਾਯਕ ਹੈ। ਉਨ੍ਹਾਂ ਨੇ ਟੈਲੀਫੂਨ ਵਿਚ ਦਸਿਆ ਕਿ ਇਸ ਟੈਲੀਫੂਨ ਤੋਂ ਪਹਿਲਾਂ ਉਹ ਸੂਬਾ ਸੁਰਿਦਰ ਕੌਰ ਖਰਲ ਨਾਲ ਚਰਚਾ ਕਰ ਕੇ ਹਟੇ ਹਨ। ਵੜੈਚ ਜੀ ਨੇ ਦਸਿਆ ਕਿ ਕੂਕੇ ਸ਼ਹੀਦ ੧੬ ਜਨਵਰੀ ੧੮੭੨ ਨੂੰ ਦੇਰ ਨਾਲ ਥਾਣੇ ਪੁਚਾਏ ਗਏ ਹੋਣਗੇ ਅਤੇ ੧੭ ਜਨਵਰੀ ਸਵੇਰੇ ਉਥੋਂ ਕੋਟਲੇ ਲਈ ਤੋਰਨ ਲਗਿਆਂ ਕਾਹਲੀ ਕਾਹਲੀ ਨਾਮ ਦਰਜ ਕੀਤੇ ਗਏ ਹਨ। ਉਨ੍ਹਾਂ ਸਵੀਕਾਰ ਕੀਤਾ ਕਿ ਅਜੇਹੀ ਸ਼ਿਕਸਤਾ ਭਾਰੀ ਉਰਦੂ ਲਿਖਤ ਦੇ ਸ਼ੁਧ ਪਾਠ ਲਈ ਪੁਰਾਣੇ ਅਰਜ਼ੀ ਨਵੀਸਾਂ ਤੇ ਮੁਨਸ਼ੀਆਂ ਕੋਲੋਂ ਮਦਦ ਲੈਣ ਦਾ ਸੁਝਾਅ ਵੀ ਅਨੁਕਰਣੀਆ ਹੈ। ਉਨ੍ਹਾਂ ਦਸਿਆ ਕਿ ਗਹੁ ਨਾਲ ਪੜ੍ਹਿਆਂ ਕਿ "ਸੀ ਬੀ" ਨਹੀਂ "ਜੈ ਸਿੰਘ" ਨਾਮ ਬਣਦਾ ਹੈ। ਇਸ ਤਰ੍ਹਾਂ ਉਹ ਸ਼ਹੀਦਾਂ ਦੇ ਤਤਕਾਲੀਨ ਪਿੰਡਾਂ ਤੇ ਥਾਣਿਆਂ ਦੇ ਨਾਮ ਵਰਤਮਾਨ ਪ੍ਰਚਲਨ ਅਨੁਸਾਰ ਸੋਧਣ ਦੀ ਲੋੜ ਸਮਝਦੇ ਹਨ। ਜ਼ਿਕਰ ਤਾਂ ਨਹੀਂ ਹੋਇਆ ਪਰ, ਖਰਲ ਜੀ ਨਾਲ ਫੂਨ ਵਾਰਤਾ ਵਿਚ, ਉਹਨਾਂ ਨੇ ਖਰਲ ਜੀ ਨੂੰ ਮੇਰੇ ਸੁਝਾਵ ਦੀ ਪ੍ਰੋੜ੍ਹਤਾ ਕਰ ਕੇ ਇਸ ਖੋਜ ਕਾਰਜ ਲਈ ਜ਼ਰੂਰ ਪ੍ਰੇਰਿਆ ਹੋਵੇਗਾ।

ਸਤਿਕਾਰਯੋਗ ਵੜੈਚ ਜੀ ਨੇ ਦਸਿਆ ਕਿ ਉਨ੍ਹਾਂ ਦਾ ਖੋਜ ਖੇਤਰ ਇਤਿਹਾਸ ਦਾ ਅਣਛੁਹਿਆ ਖੇਤਰ 'ਕਾਮਾਗਾਟਾ ਮਾਰੂ' ਅਤੇ ਗਦਰ ਲਹਿਰ ਦੇ ਸ਼ਹੀਦਾਂ ਨਾਲ ਜੁੜਿਆ ਹੋਇਆ ਹੈ। ਇਸ ਕਾਰਜ ਦੇ ਨਾਲ ਜੁੜੀ ਖੋਜ ਪੁਸਤਕ ਨੂੰ ਸਰਬ ਪੱਖੀ ਪ੍ਰਮਾਣਿਕ ਸੰਦਰਭ ਗ੍ਰੰਥ ਬਣਾਉਣ ਲਈ ਉਹ ਸੰਬੰਧਿਤ ਸ਼ਹੀਦਾਂ ਦੇ ਕਾਲੇ ਪਾਣੀ ਪ੍ਰਵਾਸ ਬਾਰੇ ਸਟੀਕ ਜਾਣਕਾਰੀ ਲੈਣ ਲਈ ਦੋਂ ਅਕਤੂਬਰ ਨੂੰ ਅੰਡੇਮਾਨ ਜਾ ਰਹੇ ਹਨ। ੭੫-੭੬ ਸਾਲ ਦੇ ਇਸ ਉਤਸਾਹੀ ਤੇ ਸਿਰੜੀ ਪ੍ਰੋਫੈਸਰ, ਵਕੀਲ ਤੇ ਵਿਦਵਾਨ ਦੀ ਦਿਲੀ ਤਮੱਨਾ ਹੈ ਕਿ ਅਗਲੇ ੩-੪ ਸਾਲ ਤਕ ਜਿੰਨਾਂ ਕੰਮ ਹੋ ਸਕੇ ਕਰ ਲਵੇ, ਕਿਉਂਕਿ ਵਧਦੀ ਉਮਰ ਨਾਲ ਸਭਿਅਤਾ ਬੋਝਲ ਹੋ ਹੀ ਜਾਂਦੀ ਹੈ। ਵੜੈਚ ਜੀ ਨੇ ਅਣੇਕਾਂ ਗੁਆਚੇ ਤੇ ਭੁਲੇ-ਵਿਸਰੇ ਸ਼ਹੀਦਾਂ ਦੇ ਬਲੀਦਾਨਾਂ ਨੂੰ ਪ੍ਰਕਾਸ਼ ਵਿਚ ਲਿਆਂਦਾ ਹੈ। ਉਨ੍ਹਾਂ ਨੇ ਦਸਿਆ ਕਿ ਸੰਤ ਬਾਬਾ ਵੈਸਾਖਾ ਸਿੰਘ ਜੀ ਬਾਬਤ ਅਨੇਕ ਲੇਖਕਾਂ ਨੇ ਲੰਮੇ ਸੰਪਰਕ ਸਾਥ ਦੇ ਹਵਾਲੇ ਦੇ ਕੇ ਉਨ੍ਹਾਂ ਦੇ ਅਧਿਆਤਮ ਦਾ ਹੀ ਗੁਣਗਾਨ ਕੀਤਾ ਹੈ। ਵੜੈਚ ਜੀ ਅਨੁਸਾਰ ਉਨ੍ਹਾਂ ਨੇ ਕੇਵਲ ਕਰਾਂਤੀਕਾਰੀ ਬਲਿਦਾਨ ਤੇ ਸੁਤੰਤਰਤਾ ਸੰਗ੍ਰਾਮ ਵਿਚ ਪਾਏ ਯੋਗਦਾਨ ਨੂੰ ਹੀ ਪ੍ਰਮੁਖਤਾ ਨਾਲ ਅਪਣਾਇਆ ਹੈ। ਇਸੇ ਭਾਵਨਾ ਨਾਲ ਸਿੱਖ ਕੌਮ ਦੇ ਹਰੇਕ ਗੁੰਮਨਾਮ ਇਤਿਹਾਸ ਵਿਰਸੇ ਨੂੰ ਪ੍ਰਕਾਸ਼ ਵਿਚ ਲਿਆਉਣ ਲਈ ਉਨ੍ਹਾਂ ਨੇ ਕੂਕਾ ਇਤਿਹਾਸ ਨੂੰ ਤਰਤੀਬ ਦੇਣ ਅਤੇ ਭਾਈ ਨਾਹਰ ਸਿੰਘ-ਕ੍ਰਿਪਾਲ ਸਿੰਘ ਅਤੇ ਸ੍ਰ. ਜਸਵਿੰਦਰ ਸਿੰਘ ਦੇ ਕੀਤੇ ਕਾਰਜ ਦੇ ਅਧੂਰੇ ਪੱਖਾਂ ਨੂੰ ਖੋਜਣ ਲਈ ਅਣਛੂਹੇ ਦਸਤਾਵੇਜ਼ਾਂ ਦੀ ਧੂੜ ਫੱਕੀ ਹੈ।

ਕੂਕਾ ਲਹਿਰ ਅਤੇ ਗਦਰ ਲਹਿਰ ਨੂੰ ਭਾਰਤ ਦੇ ਸੁਤੰਤਰਤਾ ਸੰਗ੍ਰਾਮ ਦੇ ਮਹੱਤਵ ਪੂਰਨ ਪੱਖ ਵਜੋਂ ਉਜਾਗਰ ਕਰਨ ਅਤੇ ਕਾਨੂੰਨੀ ਸਵੀਕ੍ਰਿਤ ਲਈ ਕੀਤੇ ਉਨ੍ਹਾਂ ਦੇ ਸੰਘਰਸ਼ ਦਾ ਯੋਗਦਾਨ 'ਵਰਿਆਮ' ਵਿਚ ਪ੍ਰਕਾਸ਼ਿਤ ਹੁੰਦਾ ਆ ਰਿਹਾ ਹੈ। ਇਤਿਹਾਸ ਖੋਜੀ ਵਿਗਿਆਨਕ ਸ੍ਰੀ ਵੜੈਚ ਨੂੰ ਮੈਂ ਦੁਬਾਰਾ ਉਚੇਚੇ ਫੂਨ ਕਰਕੇ ਬੇਨਤੀ ਕੀਤੀ ਕਿ ਅੰਡੇਮਾਨ ਕਾਲਾ ਪਾਣੀ ਵਿਚ ਗਏ ਨਾਮਧਾਰੀ ਸ਼ਹੀਦਾਂ ਬਾਰੇ ਵੀ ਉਹ ਉਪਲਬਧ ਜਾਣਕਾਰੀ ਜ਼ਰੂਰ ਲਿਅਉਣ। ਉਨ੍ਹਾਂ ਇਹ ਬੇਨਤੀ ਸਵੀਕਾਰ ਕੀਤੀ ਹੈ ਅਤੇ ਕਾਲੇ ਪਾਣੀ ਜਾਣ ਵਾਲੇ ਪੰਜਾਬ ਦੇ ਸਾਰੇ ਸ਼ਹੀਦਾਂ ਦੀ ਜਾਣਕਾਰੀ ਅਤੇ ਉਪਲਬਧ ਫੋਟੂਆਂ ਲਿਉਅਣ

ਲਈ ਉਹਨਾਂ ਕਮਰ ਕੱਸੀ ਹੈ। ਗੁਰੂ ਕਿਰਪਾ ਕਰੇ ਤੇ ਉਨ੍ਹਾਂ ਨੂੰ ਸੁਢੌਲਤਾ, ਸਿਹਤ ਤੇ ਲੰਮੀ ਉਮਰ ਬਖ਼ਸ਼ੇ ਅਤੇ ਸਿੱਖ ਇਤਿਹਾਸ ਦੇ ਨਸ਼ਟ ਕੀਤੇ ਜਾ ਰਹੇ ਵਰਕਿਆਂ ਦਾ ਸਮਾਂ ਰਹਿੰਦੇ ਪ੍ਰਕਾਸ਼ਨ ਦਾ ਟੀਚਾ ਪੂਰਾ ਕਰਨ। ਦਸਤਾਵੇਜ਼ੀ ਪੰਨਿਆਂ ਨੂੰ ਇਤਿਹਾਸਕਾਰੀ ਨਾਲ ਪ੍ਰਕਾਸ਼ਿਤ ਕਰਨ ਦਾ ਸਿਰੜ ਉਹਨਾਂ ਨੂੰ ਉਪਰੋਕਤ ਵਰਣਿਤ ਸੰਕਲਨ ਕਰਤਾਵਾਂ ਨਾਲੋਂ ਉਚੇਰਾ ਗੌਰਵ ਪ੍ਰਦਾਨ ਕਰੇਗਾ। ਆਮੀਨ॥

ਕਰਤਾਰ ਸਿੰਘ ਨੀਲਧਾਰੀ

ਪਿਛਲੇ ਕੁਝ ਮਹੀਨਿਆਂ ਤੋਂ ਵਰਿਆਮ ਫਿਰ ਲਗਾਤਾਰ ਮਿਲਣਾ ਸ਼ੁਰੂ ਹੋ ਗਿਆ ਹੈ। ਇਹ ਪਿਆਰੀ ਸੌਗਾਤ ਭੇਜਣ ਲਈ ਮੈਂ ਆਪ ਜੀ ਦਾ ਬਹੁਤ ਹੀ ਸ਼ੁਕਰਗੁਜ਼ਾਰ ਹਾਂ।

ਅਕਤੂਬਰ ਮਹੀਨੇ ਦੇ ਅੰਕ ਦੇ ਮੁੱਖ ਪੰਨੇ ਤੇ ਪਾਤਰ ਹੁਰਾਂ ਦੀ ਗ਼ਜ਼ਲ ਦੇ ਸ਼ਿਆਰ "ਇਹ ਜੋ ਚੰਨ ਦੀ ਚਾਨਣੀ ਹੈ, ਇਹ ਜੋ ਤਾਰਿਆਂ ਦੀ ਲੋਅ ਹੈ, ਪੜ੍ਹੀਏ ਤਾਂ ਤੇਰਾ ਖਤ ਹੈ, ਸੁਣੀਏਂ ਤਾਂ ਤੇਰੀ ਲੋਅ ਹੈ ਤੋਂ ਲੈ ਕੇ 'ਐ ਗ਼ਜ਼ਲ ਵਸੇਂ ਤੂੰ ਸਾਹੀਂ ਤੇਰੇ ਤੋਂ ਕੀ ਲਕੋਅ ਹੈ।" ਏਨੇ ਪਿਆਰੇ ਤੇ ਖ਼ੂਬਸੂਰਤ ਹਨ ਕਿ ਬਾਰ ਬਾਰ ਪੜ੍ਹਣ ਨੂੰ ਦਿਲ ਕਰਦਾ ਹੈ। ਹਸਨਪੁਰੀ ਸਾਹਿਬ ਦਾ ਗੀਤ "ਸੇਵਾ ਸਿਮਰਨ ਦਾ ਫੁੱਲ ਜਦ ਵੀ ਤੇਰੇ ਦਿਲ ਦੇ ਵਿਹੜੇ ਖਿਲਿਆ ਜੋ ਵੀ ਬੰਦਾ ਮਿਲੇਗਾ ਤੈਨੂੰ ਇਉਂ ਜਾਪੂ ਕਿ ਰੱਬ ਏ ਮਿਲਿਆ", ਪ੍ਰੋ. ਕੁਲਵੰਤ ਔਜਲਾ ਜੀ ਦੀ "ਮੰਜ਼ਿਲ ਨਜ਼ਰ ਨਾ ਆਵੇ" ਬਹੁਤ ਹੀ ਚੰਗੀਆਂ ਰਚਨਾਵਾਂ ਹਨ। ਤੁਹਾਨੂੰ ਸਹਿਤਕ ਮੈਟਰ ਦੀ ਘਾਟ ਨਹੀਂ ਆਉਣੀ ਚਾਹੀਦੀ ਪਰ ਪਰਚੇ ਵਿਚ ਇਹ ਘਾਟ ਕੁਝ ਰੜਕਦੀ ਹੈ।

"ਖਿੱਲਰੇ ਪੱਤਰੇ" ਬਾਰੇ ਗੁਲਜ਼ਾਰ ਸਿੰਘ ਸੰਧੂ ਹੁਰਾਂ ਦਾ ਲੇਖ ਪੜ੍ਹਿਆ ਸੀ ਜਿੰਨੀ ਵਧੀਆ ਤੁਹਾਡੀ ਇਹ ਰਚਨਾ ਹੈ ਉਨਾਂ ਵਧੀਆ ਹੀ ਇਹ ਲੇਖ ਸੀ। ਮੈਂ ਪੁਸਤਕ ਤਾਂ ਨਹੀਂ ਪੜ੍ਹੀ ਪਰ ਇਸ ਦੀ ਚਰਚਾ ਵਖ ਵਖ ਅਖਬਾਰਾਂ ਰਸਾਲਿਆਂ ਚੋਂ ਪੜ੍ਹ ਕੇ ਪਤਾ ਲੱਗਾ ਹੈ ਕਿ ਤੁਸੀਂ ਆਪਣੀ ਸਵੈ ਜੀਵਨੀ ਵਿਚ ਸਮਕਾਲੀ ਮਹੱਤਵ ਪੂਰਨ ਘਟਨਾਵਾਂ ਨੂੰ ਬੜੇ ਹੀ ਕਲਾ ਮਈ ਸਾਹਿਤਕ ਅੰਦਾਜ਼ ਵਿਚ ਬਿਆਨ ਕਰ ਕੇ ਸਵੈ ਜੀਵਨੀ ਵਿਧਾ ਨੂੰ ਨਵੇਂ ਅੰਜਾਮ ਦਿਤੇ ਹਨ। ਇਸ ਲਈ ਮੇਰੀਆਂ ਤੁਹਾਨੂੰ ਢੇਰ ਸਾਰੀਆਂ ਮੁਬਾਰਕਾਂ।

ਕੁਲਵੰਤ ਜਗਰਾਉਂ
ਲੁਧਿਆਣਾ

ਅਕਤੂਬਰ ੨੦੦੫ ਦਾ ਵਰਿਆਮ ਦਾ ਅੰਕ ਮਿਲਿਆ।

ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਬਾਰੇ ਤੁਹਾਡੀ ਰਿਪੋਰਟ ਪੜ੍ਹੀ। ਭਾਰਤ ਵਿਚ ਅਜਿਹੇ ਅਨੇਕਾਂ ਹਸਪਤਾਲਾਂ ਦੀ ਲੋੜ ਹੈ, ਜਿਸ ਲਈ ਹੋਰ ਸੰਸਥਾਵਾਂ ਨੂੰ ਆਪਣਾ ਯੋਗਦਾਨ ਪਾਉਣਾ ਚਾਹੀਦਾ ਹੈ, ਕਿਉਂਕਿ ਫਸਲਾਂ, ਸਬਜ਼ੀਆਂ ਅਤੇ ਫਲਾਂ ਉੱਪਰ ਕੀੜੇਮਾਰ ਦਵਾਈਆਂ ਦੀ ਲੋੜ ਤੋਂ ਵੱਧ ਵਰਤੋਂ ਨੇ ਲੋਕਾਂ ਨੂੰ ਬਿਮਾਰੀਆਂ ਦੇ ਚੁੰਗਲ ਵਿਚ ਜਕੜ ਦਿੱਤਾ ਹੈ। ਇਸ ਸਬੰਧੀ ਸਰਕਾਰ ਆਪਣਾ ਫਰਜ਼ ਨਿਭਾਉਣ ਵਿਚ ਅਸਫਲ ਰਹੀ ਹੈ।

ਤੁਹਾਡੀ ਹਿੰਮਤ ਹੈ ਤੁਸੀਂ ਸੁੰਦਰ ਦਿੱਖ ਅਤੇ ਸਾਰਥਕ ਵਧੀਆ ਮੈਟਰ ਛਾਪ ਕੇ ਪਾਠਕਾਂ ਤਕ ਵਰਿਆਮ ਅਪੜਦਾ ਕਰ ਰਹੇ ਹੋ।

—ਸਿਰੀ ਰਾਮ ਅਰਸ਼
ਮੁਹਾਲੀ

ਇਕ ਫੋਟੋ ਗ੍ਰਾਫਰ ਦੀ ਮਿਹਨਤ ਦਾ ਫਲ ਉਹਨੂੰ ਉਦੋਂ ਮਿਲਦਾ ਹੈ, ਜਦੋਂ ਉਸਦੀ ਖਿੱਚੀ ਤਸਵੀਰ ਪ੍ਰੈਸ ਵਿਚ ਛੱਪ ਜਾਂਦੀ ਹੈ। ਅਤੇ ਜਦੋਂ ਉਹ ਫੋਟੋ ਉਸ ਦੇ ਨਾਮ ਹੇਠ ਛੱਪਦੀ ਹੈ ਤਾਂ ਉਹ ਉਸ ਦੇ ਲਈ ਉਸਦਾ ਸਭ ਤੋਂ ਵੱਡਾ ਇਨਾਮ ਹੁੰਦਾ ਹੈ। ਜਿਸ ਤਰ੍ਹਾਂ ਇਕ ਕਵੀ ਦੀ ਕਵਿਤਾ ਉਦੋਂ ਸਾਕਾਰ ਰੂਪ ਵਿਚ ਉਦੋਂ ਸਾਹਮਣੇ ਆਉਂਦੀ ਹੈ ਜਦੋਂ ਉਸ ਕਵਿਤਾ ਤੇ ਉਪਰ ਸੱਜੇ ਪਾਸੇ ਉਸ ਕਵੀ ਦਾ ਨਾਮ ਲਿਖਿਆ ਹੁੰਦਾ ਹੈ। ਉਸੇ ਤਰ੍ਹਾਂ ਇਕ ਫੋਟੋ ਦੇ ਥੱਲੇ ਸੱਜੇ ਪਾਸੇ ਉਸ (Artist) ਦਾ ਨਾਮ ਆਉਣ ਨਾਲ ਉਸ ਨੂੰ ਹੋਰ ਚੰਗਾ ਕਰਨ ਦਾ ਉਤਸ਼ਾਹ ਤੇ ਪ੍ਰੇਰਨਾ ਮਿਲਦੀ ਹੈ। ਜਿਸ ਤਰ੍ਹਾਂ ਕਵੀਆਂ ਲਈ ਤੁਸੀਂ ੨੫-੨੬-੨੭ ਸਾਲ ਤੋਂ ਉਪਰਾਲਾ ਕਰ ਰਹੇ ਹੋ ਉਸੇ ਤਰ੍ਹਾਂ ਤੁਸੀਂ ਫੋਟੋ ਗ੍ਰਾਫਰਾਂ ਲਈ ਵੀ ਸੱਜੇ ਪਾਸੇ ਥੱਲੇ ਉਹਨਾਂ ਦਾ ਬਣਦਾ ਉਚਿੱਤ ਥਾਂ ਦੇ ਦੇਵੋ ਤਾਂ ਤੁਹਾਡਾ ਅਤੀ ਧੰਨਵਾਦੀ ਹੋਵਾਂਗਾ।

*ਸੁਰਤ ਪਾਲ ਸਿੰਘ*
*98727-09434*

**ਫੋਟੋਗ੍ਰਾਫਰ ਕ੍ਰਿਪਾ ਕਰਕੇ ਆਪਣਾ ਨਾਂਅ ਤਸਵੀਰ ਤੇ ਜ਼ਰੂਰ ਲਿਖ ਦਿਆ ਕਰਨ। —ਸੰਪਾਦਕ**

## ਜ਼ਿੰਦਗੀ ਦੀ ਰਾਸ

ਕਲਾ ਉਹ ਕੋਮਲ ਹੁਨਰ ਹੈ, ਜਿਹੜਾ ਮਨੁੱਖੀ ਦਿਲ ਦੇ ਅਣਗੰਵੇ ਗੀਤਾਂ ਅਣ-ਪੂਰੇ ਸੁਪਨਿਆਂ ਤੇ ਅਣ-ਮਾਣੇ ਹੁਸਨਾਂ ਨੂੰ ਕਸਬੀ ਕਮਾਲ ਦੀ ਮੱਦਦ ਨਾਲ ਦਿਸਦੀਆਂ ਸ਼ਕਲਾਂ ਵਿਚ ਰੂਪਮਾਨ ਕਰਦਾ, ਅਪਰ ਅਪਾਰ ਕੁਦਰਤ ਨਾਲ ਮਨੁੱਖ ਦੀ ਵਾਕਫੀਅਤ ਵਧਾਂਦਾ ਤੇ ਮਨੁੱਖ ਦੀਆਂ ਆਸਾਂ ਖ਼ੁਸ਼ੀਆਂ ਨੂੰ ਜ਼ਿੰਦਗੀ ਦੀਆਂ ਬੁਨਿਆਦੀ ਕਦਰਾਂ ਨਾਲ ਜੋੜੀ ਰੱਖਦਾ ਹੈ।

*—ਗੁਰਬਖਸ਼ ਸਿੰਘ ਪ੍ਰੀਤਲੜੀ*

**Our Motto : Best Quality of the Day**

***High Class Gun Manufacturers***

## Single & Double Barrels



# 12-BORE GUNS

## Free India Gun Manufacturers

**Prop. S. KARTAR SINGH (Jammu-Wale)**

**6, Industrial Estate, Ashok Nagar,**
**Jammu Cantt-3**
**Ph. : 433810**

**Sister Concern :**

**M/s Kartar Singh**

**ARMS & AMMUNITION DEALERS**



ਸ੍ਰੀ ਭੈਣੀ ਸਾਹਿਬ : ਸੰਤ ਸੰਤੋਖ ਸਿੰਘ ਬਾਹੂਵਾਲ ਦੇ ਗ੍ਰੰਥ ਸਤਿਗੁਰੂ ਬਿਲਾਸ ਭਾਗ-੨ ਦੇ ਵਿਮੋਚਣ ਦੇ ਅਵਸਰ ਤੇ ਹੋਏ ਸਮਾਗਮ ਸਮੇਂ ਬੈਠੇ ਲੇਖਕ ਡਾ. ਨੰਦਾ, ਜਸਵਿੰਦਰ ਸਿੰਘ ਸੰਪਾਦਕ ਗ੍ਰੰਥ, ਪ੍ਰੋ. ਕਿਰਪਾਲ ਸਿੰਘ ਕਸੇਲ, ਸ. ਸੁਵਰਨ ਸਿੰਘ ਵਿਰਕ, ਸ. ਦਲੀਪ ਸਿੰਘ ਅਤੇ ਸ. ਹਰਵਿੰਦਰ ਸਿੰਘ ਹੰਸਪਾਲ। ਮਾਈਕ ਤੇ ਸ. ਜਗਦੀਸ਼ ਸਿੰਘ ਵਰਿਆਮ।




ਸ. ਦਲੀਪ ਸਿੰਘ ਨਾਮਧਾਰੀ ਦੀ ਪੁਸਤਕ 'ਕੂਕਾ ਲਹਿਰ' ਦੇ ਵਿਮੋਚਣ ਸਮੇਂ, ਸ. ਸੁਰਿੰਦਰ ਸਿੰਘ ਨਾਮਧਾਰੀ, ਸ. ਹ.ਸ. ਹੰਸਪਾਲ, ਸ. ਤਰਲੋਚਣ ਸਿੰਘ ਐਮ.ਪੀ., ਡਾ. ਸੁਰਜੀਤ ਪਾਤਰ, ਸ੍ਰੀ ਕੁਲਦੀਪ ਧੀਰ, ਪ੍ਰੋ ਕਿਪਾਲ ਸਿੰਘ ਕਸੇਲ ਅਤੇ ਸ. ਦਲੀਪ ਸਿੰਘ ਨਾਮਧਾਰੀ।



ਕਾਕਾ ਗੁਰਬਖਸ਼ ਸਿੰਘ ਬਿਨਿਗ (ਕਨੇਡਾ ਨਿਵਾਸੀ) ਦਾ ਅੰਨਦ ਕਾਰਜ ਬੀਬੀ ਮਨਪ੍ਰੀਤ ਕੌਰ ਪੁਤਰੀ ਸ. ਝਰਮਲ ਸਿੰਘ ਡੇਰਾ ਮੀਰ ਮੀਰਾਂ ਨਾਲ ੩੧ ਅਗਸਤ, ੨੦੦੫ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ।

Registered No. PB (0016) 2003-05 Montholy Wariam Ladowali Road, Jalandhar-144 001
Regd. RNI No. 26453/75 November, 2005






ਸਤਿਗੁਰੂ ਪਰਤਾਪ ਸਿੰਘ ਅਪੋਲੋ ਹਸਪਤਾਲ ਲੁਧਿਆਣਾ ਦੇ ਉਦਘਾਟਨ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ। ਨਾਲ ਖੜੇ ਹਨ ਪ੍ਰਧਾਨ ਮੰਤਰੀ ਸ. ਮਨਮੋਹਨ ਸਿੰਘ, ਅਪੋਲੋ ਹਸਪਤਾਲ ਦੇ ਡਾ. ਪ੍ਰਤਾਪ ਰੈਡੀ, ਮੁੱਖ ਮੰਤਰੀ ਪੰਜਾਬ ਸ. ਅਮਰਿੰਦਰ ਸਿੰਘ, ਸ੍ਰੀਮਤੀ ਅੰਬੀਕਾ ਸੋਨੀ ਆਦਿ।

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ : 2222543, ਨਿਵਾਸ : 2456289